


ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮਾਘ-ਫੱਗਣ, ਨਾਨਕਸ਼ਾਹੀ ੫੪੩ ਫਰਵਰੀ 2012

ਜਿਲਦ ੫੫ ਅੰਕ ੧੧

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*
*ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥*
*ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥*
*ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥*
*ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥*
*ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥*
*ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥*
*ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥*
*ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥*
*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥*
*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*
*ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥*
*ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥*
*ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥*
*ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥*
*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥੧॥* *(ਪੰਨਾ ੧੩੬)*

ਪੰਚਮ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਮਾਂਝ ਦੇ ਬਾਰਹ ਮਾਹਾ ਦੇ ਇਸ ਪਦੇ ਰਾਹੀਂ ਫੱਗਣ ਮਹੀਨੇ ਦੀ ਰੁੱਤ ਅਤੇ ਮਾਹੌਲ ਦੇ ਪ੍ਰਥਾਏ ਜੀਵ-ਇਸਤਰੀ ਨੂੰ ਪਰਮਾਤਮਾ ਦੇ ਨਾਮ-ਰੰਗ 'ਚ ਰੰਗੇ ਜਾਣ ਦਾ ਅਧਿਆਤਮਿਕ ਮਾਰਗ ਦਰਸਾਉਂਦੇ ਹਨ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਫੱਗਣ ਮਹੀਨੇ ਵਿਚ ਜਿਹੜੀ ਜੀਵ-ਇਸਤਰੀ ਦੇ ਸਾਹਮਣੇ ਪਰਮਾਤਮਾ ਰੂਪੀ ਪ੍ਰੀਤਮ ਪਿਆਰਾ ਪ੍ਰਤੱਖ ਹੋ ਜਾਂਦਾ ਹੈ, ਉਸ ਨੂੰ ਅਨੰਦ ਹੀ ਅਨੁਭਵ ਹੁੰਦਾ ਹੈ। ਸੰਤ ਭਾਵ ਪਰਮਾਤਮਾ ਨਾਲ ਇੱਕਮਿੱਕ ਹੋ ਚੁੱਕੇ ਗੁਰਮੁਖ ਜਨ ਅਰਥਾਤ ਸਤਿਗੁਰੂ ਪਰਮਾਤਮਾ ਦਾ ਮਿਲਾਪ ਕਰਾਉਣ 'ਚ ਮਿਹਰ-ਦ੍ਰਿਸ਼ਟੀ ਕਰ ਕੇ ਸਹਾਇਕ ਸਿੱਧ ਹੁੰਦੇ ਹਨ। ਪ੍ਰੀਤਮ ਪਿਆਰਾ ਮਿਲ ਜਾਣ ਕਰਕੇ ਜੀਵ-ਇਸਤਰੀ ਦਾ ਦਿਲ ਸੁੰਦਰ ਸੇਜਾ ਬਣ ਜਾਂਦਾ ਹੈ ਜਿਸ ਹਿਰਦੇ 'ਚ ਹੁਣ ਸਾਰੇ

ਸੁੱਖ ਹਾਸਲ ਹੁੰਦੇ ਹਨ। ਹੁਣ ਦੁੱਖਾਂ ਦੀ ਕੋਈ ਥਾਂ ਹੀ ਨਹੀਂ ਰਹਿ ਜਾਂਦੀ। ਖੁਸ਼ਕਿਸਮਤ ਜੀਵ-ਇਸਤਰੀ ਦੀ ਖਾਹਿਸ਼ ਪੂਰੀ ਹੋ ਜਾਂਦੀ ਹੈ; ਉਸ ਨੂੰ ਪਰਮਾਤਮਾ ਰੂਪੀ ਰਾਜਾ ਪਤੀ ਜੁ ਮਿਲ ਗਿਆ। ਉਹ ਸਤਿਸੰਗੀ ਸਹੇਲੀਆਂ ਨਾਲ ਖੁਸ਼ੀ ਦੇ ਗੀਤ ਗਾਉਂਦੀ ਹੈ। ਉਹ ਪਰਮਾਤਮਾ ਦੀ ਸੱਚੀ ਉਸਤਤੀ ਦਾ ਅਲਾਪ ਕਰਦੀ ਹੈ। ਉਸ ਨੂੰ ਪਰਮਾਤਮਾ ਵਰਗਾ ਹੋਰ ਕੋਈ ਦਿੱਸਦਾ ਹੀ ਨਹੀਂ। ਕੋਈ ਦੂਸਰਾ ਪਰਮਾਤਮਾ ਤੁਲ ਨਜ਼ਰ ਨਹੀਂ ਆਉਂਦਾ। ਵੱਡੇ ਭਾਗਾਂਵਾਲੀ ਜੀਵ-ਇਸਤਰੀ ਦਾ ਇਹ ਲੋਕ ਅਤੇ ਪਰਲੋਕ ਉਸ ਪਿਆਰੇ ਨੇ ਸੁਆਰ ਦਿੱਤਾ ਹੈ। ਉਸ ਨੂੰ ਸਦੀਵੀ ਥਾਂ-ਟਿਕਾਣਾ ਪ੍ਰਦਾਨ ਕਰ ਦਿੱਤਾ। ਉਸ ਨੇ ਐਸੀ ਜੀਵ-ਇਸਤਰੀ ਦਾ ਸੰਸਾਰ ਤੋਂ ਪਾਰ-ਉਤਾਰਾ ਕਰ ਦਿੱਤਾ ਭਾਵ ਉਸ ਦੇ ਸਭ ਸੰਸਾਰਕ ਸੰਸੇ ਅਤੇ ਦੁੱਖੜੇ ਖ਼ਤਮ ਹੋ ਗਏ। ਉਹ ਵਾਰ-ਵਾਰ ਜਨਮ ਨਹੀਂ ਲੈਂਦੀ।

ਗੁਰੂ ਜੀ ਕਥਨ ਕਰਦੇ ਹਨ ਕਿ ਭਾਵੇਂ ਮਨੁੱਖ ਦੀ ਇਕ ਹੀ ਜੀਭ ਹੈ ਅਤੇ ਉਸ ਪਰਮਾਤਮਾ ਦੇ ਗੁਣ ਅਨੇਕਾਂ ਹਨ ਪਰੰਤੂ ਇਸ ਨਾਲ ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰਨਾ। ਹੇ ਨਾਨਕ! ਮਨੁੱਖ ਨੂੰ ਅਧਿਆਤਮਿਕ ਓਟ ਤੱਕਦਿਆਂ ਪਰਮਾਤਮਾ ਦੀ ਚਰਨ-ਸ਼ਰਨ 'ਚ ਲਿਆ ਕੇ ਪਾਰ ਉਤਾਰ ਦਿੰਦਾ ਹੈ। ਫੱਗਣ ਦੀ ਠੰਡ ਮੁੱਕ ਜਾਣ ਵਾਲੇ ਮਹੀਨੇ ਵਿਚ ਵੱਡੇ ਭਾਗਾਂ ਵਾਲੀ ਜੀਵ-ਇਸਤਰੀ (ਬਾਹਰੀ ਸੰਸਾਰਕ ਰੰਗਾਂ ਨਾਲ ਹੋਲੀ ਖੇਡਣ ਦੀ ਥਾਂ) ਸਦਾ ਪ੍ਰਭੂ ਦੀ ਸਿਫਤ-ਸਲਾਹ ਦਾ ਰਸਤਾ ਗੁਰੂ-ਗਿਆਨ ਦੀ ਸੇਧ ਵਿਚ ਅਪਣਾਉਂਦੀ ਹੈ ਜਿਸ ਪ੍ਰਭੂ ਨੂੰ ਰੰਚਕ-ਮਾਤਰ ਵੀ ਕੋਈ ਲਾਲਚ ਨਹੀਂ। ਅਰਥਾਤ ਸੰਸਾਰ ਸਾਗਰ ਤੋਂ ਪਾਰ-ਉਤਾਰਾ ਸੱਚਾ ਗੁਰੂ ਹੀ ਕਰਵਾ ਸਕਦਾ ਹੈ ਤੇ ਪਰਮਾਤਮਾ ਨਾਲ ਮਿਲਾ ਸਕਦਾ ਹੈ।

ਬਾਰਹ ਮਾਹਾ ਦੇ ਅੰਤਮ ਪਦੇ ਵਿਚ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਵੀ ਕਿਸੇ ਇਨਸਾਨ ਨੇ ਪਰਮਾਤਮਾ ਦੇ ਸੱਚੇ ਨਾਮ ਨੂੰ ਯਾਦ ਕੀਤਾ ਉਸੇ ਦੇ ਹੀ ਕੰਮ ਪੂਰੇ ਹੋਏ। ਜਿਸ ਕਿਸੇ ਨੇ ਪੂਰਨ ਗੁਰੂ ਨੂੰ ਚਿਤਵਿਆ ਹੈ, ਉਹ ਪ੍ਰਭੂ-ਦਰਬਾਰ 'ਚ ਸਹੀ-ਸੱਚਾ ਸਿੱਧ ਹੁੰਦਾ ਹੈ। ਪਰਮਾਤਮਾ ਦੇ ਚਰਨ-ਕਮਲਾਂ ਰੂਪੀ ਸਾਰੇ ਸੁਖਾਂ ਦਾ ਖ਼ਜ਼ਾਨਾ ਉਸ ਦੇ ਪਾਸ ਹੁੰਦਾ ਹੈ ਜਿਸ ਕਰ ਕੇ ਉਹ ਡਰ ਦਾ ਸਮੁੰਦਰ ਤਰ ਜਾਂਦਾ ਹੈ ਜੋ ਤਰਨਾ ਬੜਾ ਕਠਿਨ ਹੈ। ਅਜਿਹੇ ਮਨੁੱਖਾਂ ਨੇ ਪਿਆਰ-ਭਗਤੀ ਪਾ ਲਈ ਹੁੰਦੀ ਹੈ। ਉਹ ਸੰਸਾਰਕ ਵਿਕਾਰਾਂ ਦੀ ਜ਼ਹਿਰ ਖਾਣਾ ਨਹੀਂ ਸਵੀਕਾਰਦੇ।

ਗੁਰੂ ਜੀ ਕਥਨ ਕਰਦੇ ਹਨ ਕਿ ਵਡਭਾਗੀ ਮਨੁੱਖਾਂ ਤੋਂ ਝੂਠ ਦੂਰ ਦੌੜ ਜਾਂਦਾ ਹੈ। ਉਹ ਮੁਕੰਮਲ ਤੌਰ 'ਤੇ ਸੱਚ 'ਚ ਭਰਪੂਰ ਹੁੰਦੇ ਹਨ। ਉਹ ਕੇਵਲ ਇਕ ਪਰਮਾਤਮਾ ਨੂੰ ਹੀ ਮਨ-ਚਿੱਤ 'ਚ ਰੱਖ ਕੇ ਸਿਮਰਦੇ ਹਨ। ਜਿਸ ਮਨੁੱਖ ਉੱਪਰ ਉਸ ਸੱਚੇ ਸਤਿਗੁਰੂ ਦੀ ਕਿਰਪਾ-ਦ੍ਰਿਸ਼ਟੀ ਹੋ ਜਾਂਦੀ ਹੈ, ਉਸ ਲਈ ਉਸ ਦੇ ਜੀਵਨ-ਕਾਲ ਦੇ ਸਾਰੇ ਮਹੀਨੇ, ਸਾਰੇ ਦਿਨ, ਮਹੂਰਤ ਸ਼ੁਭ ਜਾਂ ਚੰਗੇ ਹਨ। ਹੇ ਨਾਨਕ! ਮੈਂ ਵੀ ਉਸ ਪਰਮਾਤਮਾ ਦਾ ਦਰਸ਼ਨ ਰੂਪੀ ਦਾਨ ਮੰਗਦਾ ਹਾਂ। ਹੇ ਪਰਮਾਤਮਾ! ਆਪ ਜੀ ਮੇਰੇ ਉੱਪਰ ਵੀ ਕਿਰਪਾ ਕਰੋ, ਮੈਨੂੰ ਆਪਣੇ ਦਰਸ਼ਨ ਬਖਸ਼ ਕੇ ਨਿਵਾਜੋ! ■

ਸੰਪਾਦਕੀ

# ਸਿੱਖ-ਸੰਘਰਸ਼ਾਂ ਦਾ ਪ੍ਰੇਰਨਾ ਸਰੋਤ : ਬੇ-ਗ਼ਮ-ਪੁਰਾ

*ਜਾਤ-ਪਾਤ, ਰੰਗ-ਨਸਲ, ਊਚ-ਨੀਚ, ਛੂਤ-ਛਾਤ, ਅਮੀਰ-ਗਰੀਬ ਦੇ ਭੇਦ-ਭਾਵ ਦਾ ਵਰਤਾਰਾ ਦੁਨੀਆਂ ਦੇ ਬਹੁਤ ਸਾਰੇ ਹਿੱਸਿਆਂ ਵਿਚ ਪੁਰਾਤਨ ਸਮਿਆਂ ਤੋਂ ਚੱਲਿਆ ਆ ਰਿਹਾ ਸੀ। ਇਤਿਹਾਸ ਦੇ ਪੰਨੇ ਅਜਿਹੀਆਂ ਘਟਨਾਵਾਂ ਨਾਲ ਭਰੇ ਪਏ ਹਨ। ਭਾਰਤ ਵਿਚ ਇਸ ਦਾ ਪ੍ਰਭਾਵ ਕੁਝ ਜਿਆਦਾ ਹੀ ਦੇਖਣ ਨੂੰ ਮਿਲਿਆ। ਇਸ ਦੇ ਸਿੱਟੇ ਵਜੋਂ ਅਨੇਕਾਂ ਦੁਖਦਾਈ ਘਟਨਾਵਾਂ ਦਾ ਜਨਮ ਹੋਇਆ।*

*ਪਹਿਲੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਬੁਰਾਈਆਂ ਵਿਰੁੱਧ ਅਵਾਜ਼ ਬੁਲੰਦ ਕੀਤੀ। ਗੁਰੂ ਸਾਹਿਬ ਨੇ ਕੂੜ ਤੇ ਜਾਬਰ ਤਾਕਤਾਂ ਵਿਰੁੱਧ ਸੰਘਰਸ਼ ਕਰਨ ਤੇ ਹੱਕ-ਸੱਚ ਨੂੰ ਸਥਾਪਿਤ ਕਰਨ ਹਿਤ ਸਿੱਖਾਂ ਨੂੰ ਇਨ੍ਹਾਂ ਵਿਰੁੱਧ ਸੰਘਰਸ਼ ਕਰਨ ਦੀ ਪ੍ਰੇਰਨਾ ਹੀ ਨਹੀਂ ਦਿੱਤੀ ਸਗੋਂ ਆਪ ਅੱਗੇ ਹੋ ਕੇ ਲੜਾਈ ਲੜੀ। ਇਸ ਅਜ਼ਾਦੀ ਦੇ ਸੰਘਰਸ਼ ਦੀ ਜੋਤ ਜਗਾਈ ਰੱਖਣ ਲਈ ਗੁਰੂ ਸਾਹਿਬਾਨ ਤੇ ਸਿੰਘਾਂ ਨੇ ਅਨੇਕਾਂ ਕੁਰਬਾਨੀਆਂ ਦਿੱਤੀਆਂ।*

*ਹਰ ਸਾਲ ਜਦੋਂ ਫਰਵਰੀ ਦਾ ਮਹੀਨਾ ਆਉਂਦਾ ਹੈ ਤਾਂ ਸਿੱਖਾਂ ਦੇ ਸੰਘਰਸ਼ ਅਤੇ ਕੁਰਬਾਨੀਆਂ ਦੀ ਯਾਦ ਤਾਜ਼ਾ ਕਰ ਦਿੰਦਾ ਹੈ। ਇਸ ਮਹੀਨੇ ਸੰਨ ੧੭੬੨ ਈ: ਵਿਚ ਅਫਗਾਨ ਹਮਲਾਵਰ ਅਹਿਮਦਸ਼ਾਹ ਅਬਦਾਲੀ ਨੇ ਵੱਡੀ ਗਿਣਤੀ ਵਿਚ ਫੌਜਾਂ ਲੈ ਕੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦਾ ਮੰਦ ਇਰਾਦਾ ਕੀਤਾ। ਮਲੇਰਕੋਟਲਾ ਦੇ ਲਾਗੇ ਕੁੱਪ-ਰਹੀੜੇ ਦੇ ਇਲਾਕੇ ਵਿਚ ਸਿੱਖਾਂ ਨੂੰ ਵੱਡੀ ਗਿਣਤੀ ਵਿਚ ਘੇਰ ਕੇ ਵੱਡਾ ਘੱਲੂਘਾਰਾ ਕੀਤਾ। ਸਿੱਖਾਂ ਦੀ ਗਿਣਤੀ ਇਸ ਘੱਲੂਘਾਰੇ ਵਿਚ ਅਬਦਾਲੀ ਦੀ ਫੌਜ ਨਾਲੋਂ ਬਹੁਤ ਘੱਟ ਸੀ। ਫੇਰ ਵੀ ਉਨ੍ਹਾਂ ਨੇ ਡਟ ਕੇ ਮੁਕਾਬਲਾ ਕੀਤਾ। ਇਸ ਜੰਗ ਵਿਚ ਸਿੱਖ ਸਰਦਾਰਾਂ, ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਜੱਸਾ ਸਿੰਘ ਰਾਮਗੜੀਆ, ਸਰਦਾਰ ਚੜਤ ਸਿੰਘ ਸ਼ੁੱਕਰਚੱਕੀਆ, ਸਰਦਾਰ ਤਾਰਾ ਸਿੰਘ ਘੇਬਾ ਦੀ ਅਗਵਾਈ ਵਿਚ ਸਿੱਖ ਯੋਧਿਆਂ ਨੇ ਅਬਦਾਲੀ ਦੀ ਫੌਜ ਨੂੰ ਠੱਲਣ ਲਈ ਬੇਮਿਸਾਲ ਜੱਦੋਜਹਿਦ ਕੀਤੀ। ਇਸ ਜਦੋਜਹਿਦ ਵਿਚ ੩੦ ਤੋਂ ੩੫ ਹਜ਼ਾਰ ਦੇ ਕਰੀਬ ਸਿੱਖ, ਸ਼ਹੀਦੀਆਂ ਪ੍ਰਾਪਤ ਕਰ ਗਏ। ਇਨ੍ਹਾਂ ਸ਼ਹੀਦ ਸਿੱਖਾਂ ਦੀ ਯਾਦਗਾਰ ਵੀ ਪਿਛਲੇ ਦਿਨੀਂ ਪੰਜਾਬ ਸਰਕਾਰ ਵੱਲੋਂ ਬਣਾਈ ਗਈ ਹੈ।*

*ਵੀਹਵੀਂ ਸਦੀ ਵਿਚ ਅੰਗਰੇਜ਼ਾਂ ਦੀ ਧੱਕੇਸ਼ਾਹੀ ਵਿਰੁੱਧ ਸਿੱਖਾਂ ਨੇ ਮੋਰਚੇ ਲਾ ਕੇ ਅਨੇਕਾਂ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਨ੍ਹਾਂ 'ਚੋਂ ਨਨਕਾਣਾ ਸਾਹਿਬ ਦਾ ਸਾਕਾ ਅਤੇ ਜੈਤੋ ਦਾ ਮੋਰਚਾ ਵੀ ਫਰਵਰੀ ਮਹੀਨੇ ਵਿਚ ਹੀ ਵਾਪਰਿਆ। ਅੰਗਰੇਜ਼ਾਂ ਦੀ*

*ਸ਼ਹਿ 'ਤੇ ਮਹੰਤ ਗੁਰਦੁਆਰਿਆਂ ਦੀ ਪਵਿੱਤਰਤਾ ਨੂੰ ਭੰਗ ਕਰਨ ਦੇ ਕੋਝੇ ਯਤਨ ਕਰਨ ਲੱਗ ਪਏ। ਮਹੰਤਾਂ ਨੇ ਗੁਰਦੁਆਰਿਆਂ ਦੀਆਂ ਜਾਇਦਾਦਾਂ ਨੂੰ ਜੱਦੀ-ਪੁਸ਼ਤੀ ਬਣਾ ਲਿਆ ਤੇ ਐਸ਼-ਪ੍ਰਸਤ ਹੋ ਗਏ। ਗੁਰਦੁਆਰਿਆਂ ਵਿਚ ਮਹੰਤ ਗੈਰ-ਆਚਰਣਕ ਕਰਤੂਤਾਂ ਕਰਨ ਲੱਗ ਪਏ। ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਨੇ ਆਪਣੀ ਗੁੰਡਾਗਰਦੀ ਦੇ ਸਭ ਹੱਦ-ਬੰਨੇ ਪਾਰ ਕਰ ਲਏ ਜਿਸ ਕਰਕੇ ਸਿੱਖਾਂ ਨੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲੈਣ ਦਾ ਪ੍ਰਣ ਕਰ ਲਿਆ। ਮਹੰਤ ਨੇ ਹਾਕਮਾਂ ਦੀ ਸ਼ਹਿ 'ਤੇ ਗੁਰਦੁਆਰਾ ਸਾਹਿਬ ਦੀ ਹਦੂਦ ਅੰਦਰ ਗੁੰਡੇ-ਬਦਮਾਸ਼ਾਂ ਨੂੰ ਇਕੱਠੇ ਕਰ ਲਿਆ। ਜਥੇਦਾਰ ਲਛਮਣ ਸਿੰਘ ਧਾਰੋਵਾਲੀ ਦੀ ਅਗਵਾਈ ਵਿਚ ਗੁਰੂ ਦੇ ਸਿੱਖ ਗੁਰਦੁਆਰੇ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲੈਣ ਲਈ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਗਏ। ਪਰ ਮਹੰਤ ਦੇ ਗੁੰਡਿਆਂ ਨੇ ਇਨ੍ਹਾਂ 'ਤੇ ਬੰਦੂਕਾਂ, ਛਵ੍ਹੀਆਂ ਤੇ ਗੰਡਾਸਿਆਂ ਨਾਲ ਹਮਲਾ ਕਰ ਕੇ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ। ਕਈ ਸਿੰਘ ਬਲਦੀ ਭੱਠੀ ਵਿਚ ਸੁੱਟ ਦਿੱਤੇ ਅਤੇ ਕਈ ਜੰਡ ਨਾਲ ਬੰਨ੍ਹ ਕੇ ਸਾੜ ਦਿੱਤੇ। ਅੰਤ ਮਹੰਤ ਨੂੰ ਸਿੰਘਾਂ ਦੇ ਸੰਘਰਸ਼ ਅੱਗੇ ਝੁਕਣਾ ਪਿਆ ਤੇ ਨਨਕਾਣਾ ਸਾਹਿਬ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਆ ਗਿਆ।*

*ਫਰਵਰੀ ਵਿਚ ਹੀ ਜੈਤੋ ਦਾ ਮੋਰਚਾ ਲੱਗਾ। ਅੰਗਰੇਜ਼ ਸਰਕਾਰ ਵੱਲੋਂ ਸ੍ਰੀ ਗੰਗਸਰ ਜੈਤੋ (ਫਰੀਦਕੋਟ) ਦੇ ਗੁਰਦੁਆਰਾ ਸਾਹਿਬ ਵਿਖੇ ਨਾਜਾਇਜ਼ ਦਖ਼ਲ-ਅੰਦਾਜ਼ੀ ਕੀਤੀ ਗਈ। ਜਿਸ ਦੇ ਪ੍ਰਤੀਕਰਮ ਵਜੋਂ ਜੈਤੋ ਦਾ ਮੋਰਚਾ ਲੱਗਾ। ਸਿੱਖਾਂ ਨੇ ਅੱਤ ਦੇ ਤਸੀਹੇ ਝੱਲ ਕੇ ਅੰਗਰੇਜ਼ਾਂ ਦੀ ਸਿੱਖ ਵਿਰੋਧੀ ਕਾਰਵਾਈ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਸ਼ਾਂਤਮਈ ਢੰਗ ਨਾਲ ਰਹਿੰਦਿਆਂ ਪੁਲਿਸ ਦੀਆਂ ਡਾਂਗਾਂ ਦੀ ਮਾਰ ਖਾ ਕੇ ਉਨ੍ਹਾਂ ਨੂੰ ਆਪਣੇ ਹੱਕਾਂ 'ਤੇ ਕਾਬਜ਼ ਨਾ ਹੋਣ ਦਿੱਤਾ। ਇਸ ਮੋਰਚੇ ਦੀ ਜਿੱਤ ਨੂੰ ਹਿੰਦੁਸਤਾਨ ਦੀ ਅੰਗਰੇਜ਼ਾਂ ਤੋਂ ਅਜ਼ਾਦੀ ਦੀ ਪਹਿਲੀ ਜਿੱਤ ਵੀ ਮੰਨਿਆ ਗਿਆ ਹੈ।*

*ਘੱਲੂਘਾਰਿਆਂ ਅਤੇ ਮੋਰਚਿਆਂ ਦਾ ਇਹ ਇਤਿਹਾਸ ਸਿੱਖਾਂ ਨੂੰ ਹਮੇਸ਼ਾਂ ਅਨਿਆਂ ਵਿਰੁੱਧ ਅੜਨ-ਲੜਨ ਤੇ ਹੱਕ ਸੱਚ ਦੀ ਸਥਾਪਤੀ ਕਰਨ ਹਿਤ ਪ੍ਰੇਰਨਾ ਦਿੰਦਾ ਰਹੇਗਾ। ਸਮਾਜ ਦੀਆਂ ਸਮੱਸਿਆਵਾਂ ਅੱਗੇ ਸਿੱਖ ਪੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪ੍ਰੇਰਨਾ ਲੈ ਕੇ, ਹਮੇਸ਼ਾਂ ਜਾਗ੍ਰਿਤ ਰਹਿ ਕੇ ਬੇ-ਗ਼ਮ-ਪੁਰਾ ਦੀ ਸਿਰਜਨਾ ਲਈ ਗਤੀਸ਼ੀਲ ਰਹੇਗਾ। ਇਸ ਵਿਚ ਸਭ ਸੁਖੀ ਵੱਸ ਸਕਣਗੇ, ਕਿਸੇ ਵੀ ਜ਼ੁਲਮ, ਅਨਿਆਂ ਅਤੇ ਅਣਚਾਹੀਆਂ ਪਾਬੰਦੀਆਂ ਆਦਿ ਤੋਂ ਛੁਟਕਾਰਾ ਪਾ ਸਕਣਗੇ।* ■

# ਭਗਤ ਰਵਿਦਾਸ ਬਾਣੀ : ਸਮਾਜਿਕ ਨੈਤਿਕਤਾ ਦਾ ਸੰਦਰਭ

*-ਡਾ. ਨਿਰਮਲ ਕੌਸ਼ਿਕ**

ਨੈਤਿਕਤਾ ਦਾ ਮੂਲ ਸ਼ਬਦ ਨੀਤੀ ਹੈ, ਬ੍ਰਿਹਦ ਹਿੰਦੀ ਕੋਸ਼ ਅਨੁਸਾਰ ਨੈਤਿਕਤਾ ਦਾ ਅਰਥ ਇੰਵ ਦੱਸਿਆ ਗਿਆ ਹੈ, ਉਹ ਅਪਾਰਭੂਤ ਸਿਧਾਂਤ ਜਿਸ ਅਨੁਸਾਰ ਕੋਈ ਕਾਰਜ ਸੰਚਾਲਿਤ ਕੀਤਾ ਜਾਵੇ। ਲੋਕਾਚਾਰ ਲਈ ਨੀਯਤ ਕੀਤਾ ਅਧਾਰ। ਇਸ ਵਿਚ ਨੈਤਿਕਤਾ ਨੂੰ ਇਕ ਲੋਕ-ਉਪਯੋਗੀ ਸਿਧਾਂਤ ਕਿਹਾ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਅਨੁਸਾਰ 'ਉਹ ਰੀਤ ਜਿਸ ਅਨੁਸਾਰ ਆਦਮੀ ਚੰਗੇ ਮਾਰਗ 'ਤੇ ਚੱਲ ਸਕੇ। ਧਰਮ ਅਤੇ ਸਮਾਜ ਦੇ ਚਲਾਉਣ ਦਾ ਨਿਯਮ ਹੀ ਨੈਤਿਕਤਾ ਹੈ। ਨੈਤਿਕਤਾ ਵਤੀਰੇ ਦੀ ਉਹ ਨੀਤੀ ਹੈ ਜਿਸ ਨਾਲ ਆਪਣਾ ਤੇ ਦੂਜਿਆਂ ਦਾ ਭਲਾ ਹੋਵੇ ਅਤੇ ਕਿਸੇ ਦੂਜੇ ਦਾ ਬੁਰਾ ਨਾ ਹੋਵੇ। ਨੈਤਿਕਤਾ ਮਨੁੱਖ ਨੂੰ ਸੰਜਮ ਵਿਚ ਰਹਿਣਾ ਸਿਖਾਉਂਦੀ ਹੈ। ਮਨੁੱਖ ਚੰਗੇ ਬੁਰੇ ਦਾ ਨਿਰਣਾ ਕਰ ਸਕਦਾ ਹੈ। ਨੈਤਿਕਤਾ ਮਨੁੱਖ ਦੇ ਅੰਦਰ ਚੰਗੀਆਂ ਅਤੇ ਉਸਾਰੂ ਭਾਵਨਾਵਾਂ ਦਾ ਵਿਕਾਸ ਕਰਦੀ ਹੈ। ਮਨੁੱਖ ਦਾ ਵਤੀਰਾ ਵੀ ਇਨ੍ਹਾਂ ਭਾਵਨਾਵਾਂ 'ਤੇ ਆਧਾਰਿਤ ਹੁੰਦਾ ਹੈ। ਸਦਾਚਾਰ ਮਨੁੱਖਤਾ ਦਾ ਪਹਿਲਾ ਗੁਣ ਹੈ। ਸਦਾਚਾਰੀ ਮਨੁੱਖ ਹੀ ਸਮਾਜ ਵਿਚ ਆਦਰ ਨਾਲ ਜਿਊਂਦਾ ਹੈ। ਉਹ ਸ੍ਰੇਸ਼ਠ-ਮਨੁੱਖ ਹੁੰਦਾ ਹੈ। ਨੈਤਿਕਤਾ ਮਨੁੱਖ ਨੂੰ ਸਹੀ ਜੀਵਨ ਦਿਸ਼ਾ ਪ੍ਰਦਾਨ ਕਰਦੀ ਹੈ।

ਮਨੁੱਖ ਨੂੰ ਸਮਾਜ ਵਿਚ ਵਿਚਰਨ ਲਈ ਸਮਾਜਿਕ ਰੀਤੀਆਂ ਅਤੇ ਨੀਤੀਆਂ ਤੋਂ ਜਾਣੂ ਹੋਣਾ ਬਹੁਤ ਜ਼ਰੂਰੀ ਹੈ। ਇਹ ਦੂਜੇ ਸਬਦਾਂ ਵਿਚ ਸਮਾਜਿਕ ਨੈਤਿਕਤਾ ਹੀ ਹੈ। ਨੈਤਿਕਤਾ ਦੇ ਦੋ ਪਹਿਲੂ ਹਨ ਵਿਅਕਤੀਗਤ ਅਤੇ ਸਮਾਜਿਕ। ਮੂਲ ਰੂਪ ਵਿਚ ਭਾਵੇਂ ਦੋਵੇਂ ਇੱਕੋ ਹੀ ਹਨ, ਕਿਉਂ ਜੋ ਮਨੁੱਖ ਸਮਾਜ ਦਾ ਹੀ ਇਕ ਅਨਿੱਖੜਵਾਂ ਅੰਗ ਹੈ ਅਤੇ ਮਨੁੱਖਾਂ ਦਾ ਟੋਲਾ ਇਕ ਸਮਾਜ ਦਾ ਨਿਰਮਾਣ ਕਰਦਾ ਹੈ। ਸਮਾਜ ਵਿਚ ਪ੍ਰੇਮ, ਸਹਿਯੋਗ, ਸੱਤਾ, ਤਿਆਗ, ਦਇਆ, ਸਤਿਕਾਰ ਵਰਗੇ ਗੁਣਾਂ ਨਾਲ ਮਨੁੱਖ ਇਕ ਦੂਜੇ 'ਤੇ ਨਿਰਭਰ ਕਰਦਾ ਹੈ। ਮਨੁੱਖੀ ਚੇਤਨਾ ਦੀ ਅਸਲ ਵਰਤੋਂ ਸਮਾਜਿਕ ਕੰਮਾਂ ਵਿਚ ਹੀ ਹੁੰਦੀ ਹੈ। ਮਨੁੱਖ ਆਪਣੇ ਜੀਵਨ ਵਿਚ ਉਨ੍ਹਾਂ ਗੁਣਾਂ ਨੂੰ ਹੀ ਧਾਰਨ ਕਰਦਾ ਹੈ ਜਿਸ ਨਾਲ ਉਸ ਨੂੰ ਸਮਾਜਿਕ ਪ੍ਰਤਿਸ਼ਠਾ ਮਿਲੇ। ਸਮਾਜਿਕ ਨੈਤਿਕਤਾ ਅਸਲ ਵਿਚ ਸਮਾਜ ਦੀ ਆਪਸੀ ਵਿਉਹਾਰਕ ਸੂਝ-ਬੂਝ ਦਾ ਨਤੀਜਾ ਹੁੰਦੀ ਹੈ। ਜਿਸ ਦਾ ਮੰਤਵ ਸਵਾਰਥੀ ਹਿੱਤਾਂ ਤੋਂ ਉੱਪਰ ਉੱਠ ਕੇ ਦੂਜੇ ਦੇ ਕੰਮ

** ਮੁਖੀ ਹਿੰਦੀ ਵਿਭਾਗ, ਸਰਕਾਰੀ ਬਰਜਿੰਦਰਾ ਕਾਲਜ, ਫਰੀਦਕੋਟ-੧੫੧੨੦੩*

ਆਉਣਾ ਹੈ। ਸਮਾਜ ਇਕ ਅਜਿਹਾ ਸੰਗਠਨ ਹੈ ਜੋ ਅਚਾਰ-ਵਿਵਹਾਰ ਦੇ ਨਿਯਮਾਂ ਨਾਲ ਭਾਈਚਾਰਕ ਸੰਬੰਧ ਪੈਦਾ ਕਰਦਾ ਹੈ। ਕਿਹਾ ਜਾ ਸਕਦਾ ਹੈ ਕਿ ਨੈਤਿਕ ਨਿਯਮਾਂ ਦਾ ਸਮਾਜ ਲਈ ਸਦ-ਉਪਯੋਗ ਹੀ ਸਮਾਜਿਕ ਨੈਤਿਕਤਾ ਹੈ।

ਭਾਰਤ ਦੀ ਧਰਤੀ ਨੂੰ ਇਹ ਗੌਰਵ ਪ੍ਰਾਪਤ ਹੈ ਕਿ ਇਸ ਧਰਤੀ 'ਤੇ ਪੀਰਾਂ, ਫਕੀਰਾਂ, ਸੰਤਾਂ, ਭਗਤਾਂ ਨੇ ਜਨਮ ਲਿਆ ਅਤੇ ਅਧਿਆਤਮਿਕ ਚਿੰਤਨ ਰਾਹੀਂ ਪੂਰੀ ਦੁਨੀਆਂ ਨੂੰ ਪ੍ਰੇਮ ਅਤੇ ਅਹਿੰਸਾ ਦਾ ਮਾਰਗ ਦਰਸਾਇਆ। ਸੱਚ ਦੀ ਖੋਜ ਲਈ ਇਨ੍ਹਾਂ ਮਹਾਂਪੁਰਖਾਂ ਨੇ ਆਪਣਾ ਸਮੁੱਚਾ ਜੀਵਨ ਪਰਉਪਕਾਰ ਲਈ ਸਮਰਪਿਤ ਕਰ ਦਿੱਤਾ। ਸਾਰੀ ਧਰਤੀ ਨੂੰ ਇਕ ਪਰਵਾਰ ਮੰਨ ਕੇ ਜਾਤੀ ਧਰਮ ਅਤੇ ਰੰਗ ਭੇਦ ਦੀਆਂ ਦੀਵਾਰਾਂ ਵੀ ਤੋੜ ਦਿੱਤੀਆਂ। ਭਟਕੇ ਹੋਏ ਮਨੁੱਖ ਨੂੰ 'ਇਕ ਨੂਰ' ਦੇ ਦਰਸ਼ਨ ਕਰਾਉਣ ਲਈ ਉਨ੍ਹਾਂ ਨੇ ਥਾਂ-ਥਾਂ ਜਾ ਕੇ ਆਪਣੇ ਅਨੁਭਵਾਂ ਤੋਂ ਲੋਕਾਂ ਨੂੰ ਜਾਣੂ ਕਰਵਾਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਇਸ ਗੱਲ ਦਾ ਸਭ ਤੋਂ ਵੱਡਾ ਸਬੂਤ ਹੈ।

ਜਦੋਂ ਭਗਤ ਰਵਿਦਾਸ ਜੀ ਦਾ ਜਨਮ ਹੋਇਆ ਤਾਂ ਭਾਰਤ ਵਿਚ ਸਮਾਜਿਕ ਅਤੇ ਧਾਰਮਿਕ ਤੌਰ 'ਤੇ ਅਸਥਿਰਤਾ ਦਾ ਵਾਤਾਵਰਨ ਸੀ। ਲੋਕ ਅੰਧ-ਵਿਸ਼ਵਾਸਾਂ ਦੀ ਜਕੜ ਵਿਚ ਆਏ ਹੋਏ ਸਨ। ਰਾਜਨੀਤਿਕ ਸਿਥਿਲਤਾ ਕਾਰਨ ਲੋਕ ਰੱਬ ਦੀ ਸ਼ਰਨ ਲਈ ਤਤਪਰ ਹੋ ਰਹੇ ਸਨ। ਚਾਰੇ ਪਾਸੇ ਭਗਤੀ ਇਕ ਅੰਦੋਲਨ ਦਾ ਰੂਪ ਧਾਰਨ ਕਰ ਰਹੀ ਸੀ। 'ਜੀਓ ਤੇ ਜੀਉਣ ਦਿਉ' ਦੇ ਸਿਧਾਂਤ ਅਨੁਸਾਰ ਸਾਰੇ ਮਨੁੱਖਾਂ ਵਿਚ ਉਸ ਰੱਬ ਦੀ ਜੋਤ ਦਾ ਅਹਿਸਾਸ ਹੋਇਆ। ਅਖੌਤੀ ਨੀਵੀਂ ਜਾਤ ਨਾਲ ਸੰਬੰਧ ਰੱਖਣ ਵਾਲੇ ਮਹਾਂਪੁਰਖਾਂ ਨੂੰ ਵੀ ਆਪਣੇ ਅਧਿਆਤਮਿਕ ਅਨੁਭਵਾਂ ਨੂੰ ਲੋਕਾਂ ਤਕ ਪਹੁੰਚਾਉਣ ਦਾ ਮੌਕਾ ਮਿਲਿਆ। ਜਿਨ੍ਹਾਂ ਦੀ ਘੋਰ ਸਾਧਨਾ ਅਤੇ ਮਹਾਨ-ਚਿੰਤਨ ਨੇ ਇਹ ਸਿੱਧ ਕਰ ਵਿਖਾਇਆ ਕਿ ਮਨੁੱਖ ਜਨਮ ਕਰਕੇ ਨਹੀਂ ਸਗੋਂ ਕਰਮ ਕਰਕੇ ਮਹਾਨ ਹੁੰਦਾ ਹੈ। ਜਾਤ-ਪਾਤ ਦੀਆਂ ਬੇੜੀਆਂ ਨੂੰ ਕੱਟਣ ਲਈ ਇਹ ਸਿਧਾਂਤ ਕਾਫੀ ਕਾਰਗਰ ਸਾਬਤ ਹੋਇਆ। ਇਹ ਉਹੋ ਯੁੱਗ ਸੀ ਜਿਸ ਵਿਚ ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਸੈਨ ਜੀ ਵਰਗੇ ਮਹਾਂਪੁਰਖ ਨੀਵੀਆਂ ਸਮਝੀਆਂ ਜਾਣ ਵਾਲੀਆਂ ਜਾਤਾਂ ਵਿੱਚੋਂ ਉੱਪਰ ਉੱਠ ਕੇ ਮਹਾਨ ਚਿੰਤਕ ਅਤੇ ਮਹਾਂਪੁਰਖ ਸਿੱਧ ਹੋਏ। ਇਨ੍ਹਾਂ ਨੇ ਆਪਣੀ 'ਕਰਨੀ ਅਤੇ ਕਥਨੀ' ਇੱਕ ਕਰਕੇ ਲੋਕਾਂ ਨੂੰ 'ਸਮਾਜਿਕ ਸਮਾਨਤਾ' ਅਤੇ 'ਸੱਚ-ਧਰਮ' ਦਾ ਰਾਹ ਦਰਸਾਇਆ।

ਉਸ ਵੇਲੇ ਦੇ ਸਮਾਜ ਦੀ ਨਿੱਘਰੀ ਹੋਈ ਅਵਸਥਾ ਨੂੰ ਵੇਖ ਕੇ ਉਨ੍ਹਾਂ ਦਾ ਮਨ ਨੀਵੀਂ ਜਾਤੀ ਦੇ ਲੋਕਾਂ ਨੂੰ ਬਰਾਬਰ ਦੇ ਹੱਕ ਦੁਆਉਣ ਲਈ ਪ੍ਰਬਲ ਹੋ ਉੱਠਿਆ। ਉਨ੍ਹਾਂ ਨੇ ਸਮਾਜ ਵਿੱਚੋਂ ਲੁਪਤ ਹੋਈਆਂ ਮਨੁੱਖੀ ਕਦਰਾਂ-ਕੀਮਤਾਂ ਦੀ ਮੁੜ ਉਸਾਰੀ

ਦਾ ਕੰਮ ਸ਼ੁਰੂ ਕੀਤਾ। ਭਗਤ ਰਵਿਦਾਸ ਜੀ ਨੇ ਸਮਾਜਿਕ-ਜੀਵਨ ਜਿਉਂਦਿਆਂ ਗ੍ਰਿਹਸਥ ਧਰਮ ਦਾ ਪਾਲਣ ਕਰਦਿਆਂ ਇਕ ਮਹਾਨ ਤੇ ਵਿਲੱਖਣ ਵਿਅਕਤੀਤਵ ਹੋਣ ਦਾ ਪਰੀਚੈ ਦਿੱਤਾ। ਉਨ੍ਹਾਂ ਨੇ ਬਾਣੀ ਰਾਹੀਂ ਥਾਂ-ਥਾਂ ਜਾ ਕੇ ਮਨੁੱਖੀ ਚੇਤਨਾ ਨੂੰ ਹੁਲਾਰਾ ਦਿੱਤਾ। ਉਨ੍ਹਾਂ ਨੇ ਮਨੁੱਖ ਨੂੰ ਪੂਰਨ ਆਤਮਿਕ ਸੁਤੰਤਰਤਾ ਅਤੇ ਅਨੰਤ ਪ੍ਰੇਮ ਵਿਚ ਭਿੱਜੀ ਮਾਨਵਤਾ ਦੇ ਅਧਿਕਾਰਾਂ ਦਾ ਸੰਦੇਸ਼ ਦਿੱਤਾ। ਉਨ੍ਹਾਂ ਨੇ ਸਮਾਜ ਦੀ ਉੱਨਤੀ ਲਈ ਸਮਾਜਿਕ-ਨੈਤਿਕਤਾ ਨੂੰ ਅਧਾਰ ਬਣਾ ਕੇ ਮਨੁੱਖ ਨੂੰ ਉਸ 'ਤੇ ਚੱਲਣ ਦੀ ਜਾਚ ਸਿਖਾਈ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਥਾਂ-ਥਾਂ 'ਤੇ ਇਸ ਸਮਾਜਿਕ ਨੈਤਿਕਤਾ ਦੇ ਅਧਾਰ-ਬਿੰਦੂ ਉਪਲਬਧ ਹਨ। ਪ੍ਰੇਮੀ ਅੱਗੇ ਆਤਮ-ਸਮਰਪਣ, ਨਿਮਰਤਾ, ਸਬਰ-ਸੰਤੋਖ, ਮਿੱਤਰਤਾ, ਆਤਮ-ਨਿਰਭਰਤਾ, ਸੇਵਾ ਆਦਿ ਗੁਣਾਂ ਨਾਲ ਹੀ ਅਸੀਂ ਸਾਰੇ ਜੀਵਾਂ ਨਾਲ ਪਿਆਰ ਪਾ ਕੇ ਸਮਾਜਿਕ ਹੋਣ ਦਾ ਅਨੰਦ ਮਾਣ ਸਕਦੇ ਹਾਂ।

ਹੋਰ ਮੱਧਕਾਲੀ ਭਗਤਾਂ ਅਤੇ ਸੰਤਾਂ ਵਾਂਗ ਉਨ੍ਹਾਂ ਨੇ ਵੀ ਆਪਣੇ ਅਨੁਭਵਾਂ ਰਾਹੀਂ ਲੋਕਾਂ ਨੂੰ ਸੱਚ ਅਤੇ ਹੱਕ ਦਾ ਰਾਹ ਦਰਸਾਇਆ। ਉਨ੍ਹਾਂ ਦੀ ਬਾਣੀ ਵਿਚ ਪੰਜਾਬੀਅਤ ਦਾ ਰੰਗ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਉਨ੍ਹਾਂ ਦੀ ਬਾਣੀ ਨੂੰ ਸ਼ਾਮਲ ਕੀਤਾ ਜਾਣਾ ਗੌਰਵਮਈ ਗੱਲ ਹੈ। ਉਨ੍ਹਾਂ ਦੀ ਬਾਣੀ ਉਨ੍ਹਾਂ ਦੇ ਅਧਿਆਤਮਿਕ ਚਿੰਤਨ ਦਾ ਹੀ ਨਿਸ਼ਕਰਸ਼ ਹੈ। ਮਨੁੱਖ ਨੂੰ ਮਨੁੱਖ ਨਾਲ ਜੋੜਨ ਲਈ ਉਨ੍ਹਾਂ ਨੇ ਵਿਅਕਤੀਗਤ ਤੌਰ 'ਤੇ ਸਦਾਚਾਰਕ ਜੀਵਨ-ਪੱਧਤੀ ਅਪਣਾਉਣ ਲਈ ਕਿਹਾ ਜਿਸ ਦਾ ਮੂਲ ਅਧਾਰ-ਸਮਾਜਿਕ ਨੈਤਿਕਤਾ ਹੈ।

**ਨਿਮਰਤਾ:**

ਮਨੁੱਖੀ ਆਚਰਣ ਅਤੇ ਮਹਾਨਤਾ ਦੀ ਸਰਵ-ਉੱਤਮ ਕਸਵੱਟੀ ਨਿਮਰਤਾ ਹੈ। ਇਸ ਨਾਲ ਆਦਮੀ ਇਹ ਲੋਕ ਅਤੇ ਪਰਲੋਕ ਦੋਹਾਂ ਵਿਚ ਹੀ ਸਤਿਕਾਰਤ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ 'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ' ਕਹਿ ਕੇ ਨਿਮਰਤਾ ਵੱਲ ਸੰਕੇਤ ਕੀਤਾ ਹੈ। ਇਸ ਨਿਮਰਤਾ ਦੇ ਸਹਾਰੇ ਆਦਮੀ ਆਪਣੇ ਆਪ ਨੂੰ ਹਉਮੈ ਤੋਂ ਰਹਿਤ ਕਰ ਸਕਦਾ ਹੈ। ਇਹੋ ਈਸ਼ਵਰ ਪ੍ਰਾਪਤੀ ਦੀ ਪਹਿਲੀ ਸ਼ਰਤ ਹੈ। ਸੇਵਾ ਜਾਂ ਭਗਤੀ ਉਸ ਦੀ ਹੀ ਪ੍ਰਵਾਨ ਹੁੰਦੀ ਹੈ ਜਿਸ ਵਿਚ ਹਉਮੈ ਨਾ ਹੋਵੇ। ਨਿਮਰਤਾ ਮਨੁੱਖ ਨੂੰ ਉਦਾਰ ਬਣਾਉਂਦੀ ਹੈ। ਇਸ ਨਾਲ ਮੈਂ ਤੇ ਤੂੰ ਦਾ ਅੰਤਰ ਮਿਟ ਜਾਂਦਾ ਹੈ। ਆਪਣੇ ਪਰਾਏ ਦਾ ਭੇਦ-ਭਾਵ ਖਤਮ ਹੋ ਜਾਣ ਨਾਲ ਮਨੁੱਖਤਾ ਦਾ ਘੇਰਾ ਹੋਰ ਵੀ ਵਿਸ਼ਾਲ ਹੋ ਜਾਂਦਾ ਹੈ। ਜੇ ਇਹੋ ਭਾਵਨਾ ਮਨੁੱਖੀ ਸਮਾਜ ਵਿਚ ਘਰ ਕਰ ਜਾਵੇ ਤਾਂ ਫੇਰ ਕਾਲਪਨਿਕ ਸਵਰਗ ਲਈ ਲੋਕ ਨਹੀਂ ਭਟਕਣਗੇ। ਭਗਤ ਰਵਿਦਾਸ ਜੀ ਆਖਦੇ ਹਨ:

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥* *(ਪੰਨਾ ੬੫੭)*

ਅਹੰਕਾਰੀ ਮਨੁੱਖ ਆਪਣੇ ਆਪ ਨੂੰ ਸ੍ਰੇਸ਼ਠ ਮੰਨ ਕੇ ਦੂਜਿਆਂ 'ਤੇ ਜ਼ੁਲਮ ਕਰਦਾ ਹੈ। ਅਨਿਆਂ ਕਰਦਿਆਂ ਉਸ ਵਿੱਚੋਂ ਇਨਸਾਨੀਅਤ ਦੇ ਗੁਣ ਉਜਾਗਰ ਨਹੀਂ ਹੁੰਦੇ। ਇਸੇ ਲਈ ਭਗਤ ਰਵਿਦਾਸ ਜੀ ਨੇ ਆਪਾ ਤਿਆਗਣ ਲਈ ਕਿਹਾ ਹੈ। ਆਪਾ ਤਿਆਗ ਦੇਣ ਨਾਲ ਇਨਸਾਨ ਅੰਦਰ ਨਿਮਰਤਾ, ਮਿਠਤੁ, ਉਦਾਰਤਾ ਵਰਗੇ ਗੁਣ ਪੈਦਾ ਹੁੰਦੇ ਹਨ ਜਿਸ ਨਾਲ ਉਹ ਦੂਸਰੇ ਜੀਵਾਂ ਨੂੰ ਵੀ ਆਪਣੇ ਵਾਂਗ ਹੀ ਸਮਝਦਾ ਹੈ। ਭਗਤੀ ਦਾ ਮਹਾਤਮ ਵੀ ਇਹੋ ਹੈ।

**ਉਦਾਰਤਾ:** ਮਹਾਨ ਲੋਕ ਦੂਜੇ ਦੀ ਪੀੜਾ ਨੂੰ ਆਪਣੀ ਪੀੜਾ ਸਮਝ ਕੇ ਉਨ੍ਹਾਂ ਦੇ ਦੁੱਖ ਵਿਚ ਸ਼ਰੀਕ ਹੁੰਦੇ ਹਨ। ਭਗਤ ਰਵਿਦਾਸ ਜੀ ਨੇ ਸਮਾਜ ਸੁਧਾਰ ਲਈ ਸਭ ਤੋਂ ਪਹਿਲਾਂ ਆਤਮਿਕ ਉੱਨਤੀ 'ਤੇ ਬਲ ਦਿੱਤਾ। ਉਨ੍ਹਾਂ ਬਾਣੀ ਰਾਹੀਂ ਮਨੁੱਖ ਨੂੰ ਆਪਾ ਸੁਧਾਰਨ ਲਈ ਪ੍ਰੇਰਿਆ। ਭਗਤ ਰਵਿਦਾਸ ਜੀ ਨੇ ਚੰਗੇ-ਮੰਦੇ ਅਤੇ ਦੋਸਤ-ਦੁਸ਼ਮਣ ਦਾ ਭੇਦ ਸਮਾਜ ਤੋਂ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਦੋਂ ਤਕ ਅਦ੍ਵੈਤ ਭਾਵਨਾ ਨਹੀਂ ਪਨਪਦੀ ਉਦੋਂ ਤਕ ਮਨੁੱਖ ਦੂਜੇ ਨੂੰ ਆਪਣਾ ਨਹੀਂ ਬਣਾ ਸਕਦਾ। ਇਸ ਲਈ ਇਹ ਜ਼ਰੂਰੀ ਹੈ ਕਿ ਆਪਣੀ ਦ੍ਰਿਸ਼ਟੀ ਸਾਫ ਰੱਖੀ ਜਾਵੇ ਅਤੇ ਸਾਰੇ ਸੰਸਾਰ ਨੂੰ ਹੀ ਇਕ ਪਰਵਾਰ ਮੰਨਿਆ ਜਾਵੇ।

ਭਗਤ ਰਵਿਦਾਸ ਜੀ ਨੇ ਮਨੁੱਖ ਜਾਤੀ ਅੰਦਰ ਇੱਕੋ ਪਰਮਾਤਮਾ ਦੀ ਜੋਤ ਦੇ ਦਰਸ਼ਨ ਕੀਤੇ ਸਨ। ਉਨ੍ਹਾਂ ਨੇ ਮਨੁੱਖ ਨੂੰ ਪਛਾਣਨ ਲਈ ਮੇਰਾ ਅਤੇ ਤੇਰਾ ਦਾ ਅੰਤਰ ਦੂਰ ਕਰਨ ਲਈ ਕਿਹਾ। ਉਦਾਰਤਾ ਦਾ ਭਾਵ ਇਕ ਅਜਿਹਾ ਗੁਣ ਹੈ ਜਿਸ ਅੰਦਰ ਇਹ ਪੈਦਾ ਹੋ ਜਾਵੇ ਉਸ ਲਈ ਸਾਰੀ ਧਰਤੀ ਆਪਣੇ ਘਰ ਵਾਂਗ ਹੋ ਜਾਂਦੀ ਹੈ।

**ਪਰਾਧੀਨਤਾ:** ਸਾਰੇ ਭਗਤਾਂ ਅਤੇ ਮਹਾਂਪੁਰਖਾਂ ਨੇ ਗ਼ੁਲਾਮ ਜ਼ਿੰਦਗੀ ਦੇ ਖ਼ਿਲਾਫ਼ ਅਵਾਜ਼ ਉਠਾਈ ਹੈ। ਕੋਈ ਵੀ ਇਨਸਾਨ ਗ਼ੁਲਾਮ ਪੈਦਾ ਨਹੀਂ ਹੁੰਦਾ ਫੇਰ ਦੂਜੇ ਇਨਸਾਨ ਨੂੰ ਕੀ ਹੱਕ ਹੈ ਕਿ ਉਸ ਨੂੰ ਗ਼ੁਲਾਮ ਬਣਾਵੇ। ਪਰਾਧੀਨ ਨੂੰ ਤਾਂ ਸੁਪਨੇ ਵਿਚ ਵੀ ਸੁਖ ਨਸੀਬ ਨਹੀਂ ਹੁੰਦਾ। ਪਰਾਧੀਨ ਆਦਮੀ ਦਾ ਜੀਵਨ ਤਾਂ ਪਸ਼ੂ ਤੋਂ ਵੀ ਬਦਤਰ ਹੁੰਦਾ ਹੈ। ਭਗਤ ਫਰੀਦ ਜੀ ਨੇ ਪਰਾਧਨੀਤਾ ਨੂੰ ਨਕਾਰਦਿਆਂ ਕਿਹਾ ਸੀ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥* *(ਪੰਨਾ ੧੩੮੦)*

ਇਸ ਪਰਾਧੀਨਤਾ ਦਾ ਭਗਤ ਰਵਿਦਾਸ ਜੀ ਨੇ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ ਹੈ। ਭਗਤ ਰਵਿਦਾਸ ਜੀ ਖੁਦ ਸੁਤੰਤਰ ਵਿਅਕਤੀਤਵ ਦੇ ਸੁਆਮੀ ਸਨ। ਇਸ ਲਈ ਉਨ੍ਹਾਂ ਨੇ ਮਨੁੱਖ ਨੂੰ ਸੁਤੰਤਰ ਰਹਿਣ ਲਈ ਪ੍ਰੇਰਿਆ।

**ਸਾਦਗੀ :** ਜੇ ਮਨੁੱਖ ਆਪਣੇ ਜੀਵਨ ਵਿਚ ਸਾਦਗੀ ਲੈ ਆਵੇ ਤਾਂ ਉਹ ਆਪਣੀਆਂ ਇੱਛਾਵਾਂ 'ਤੇ ਕਾਬੂ ਪਾ ਸਕਦਾ ਹੈ। ਸਮਾਜ ਦੇ ਦੂਜੇ ਲੋਕਾਂ ਵੱਲ ਵੇਖ ਕੇ ਆਪਣੇ ਮਨ

ਨੂੰ ਵਿਚਲਿਤ ਕਰਨਾ ਆਪਣੇ ਆਪ ਨੂੰ ਦੁਖੀ ਕਰਨਾ ਹੈ। ਸਾਦਗੀ ਭਰੇ ਜੀਵਨ ਨਾਲ ਮਨੁੱਖ ਅੰਦਰ ਸਤਿ-ਸੰਤੋਖ ਪੈਦਾ ਹੁੰਦਾ ਹੈ ਜੋ ਕਿ ਮਾਨਸਿਕ ਸ਼ਾਂਤੀ ਲਈ ਅਤੀ ਜ਼ਰੂਰੀ ਹੈ। ਸਾਦਗੀ ਨਾਲ ਕੇਵਲ ਭਟਕਣ ਹੀ ਦੂਰ ਨਹੀਂ ਹੁੰਦੀ ਸਗੋਂ ਮਾਨਸਿਕ ਖੁਸ਼ੀ ਵੀ ਪ੍ਰਾਪਤ ਹੁੰਦੀ ਹੈ।

ਜੀਵਨ ਦੇ ਰਹਿਣ-ਸਹਿਣ ਅਤੇ ਵਿਚਾਰਾਂ ਦੀ ਸਾਦਗੀ ਨਾਲ ਹੀ ਮਨੁੱਖ ਆਪਣੇ ਮਨ 'ਤੇ ਕਾਬੂ ਪਾ ਸਕਦਾ ਹੈ ਜਿਸ ਨਾਲ ਸੱਚਾ ਸੁੱਖ ਪ੍ਰਾਪਤ ਕੀਤਾ ਜਾ ਸਕਦਾ ਹੈ। ਜੇ ਸਮੁੱਚਾ ਸਮਾਜ ਸਾਦਗੀ ਅਪਣਾ ਲਏ ਤਾਂ ਇਸ ਧਨ ਦੀ ਦੌੜ ਨੂੰ ਵੀ ਠੱਲ ਪਾਈ ਜਾ ਸਕਦੀ ਹੈ।

**ਸਾਧਸੰਗਤਿ:** ਪੁਰਾਤਨ ਕਾਲ ਤੋਂ ਹੀ ਸਤਿਸੰਗ ਦਾ ਮਹੱਤਵ ਦੱਸਿਆ ਗਿਆ ਹੈ। ਸੱਜਣ ਪੁਰਖਾਂ ਦੀ ਸੰਗਤ ਨਾਲ ਮਨੁੱਖ ਅੰਦਰ ਸਦਗੁਣਾਂ ਦਾ ਵਿਕਾਸ ਹੁੰਦਾ ਹੈ। ਇਸ ਨਾਲ ਮਨੁੱਖ ਸੁਖ ਅਤੇ ਸੰਤੋਖ ਪ੍ਰਾਪਤ ਕਰਦਾ ਹੈ। ਭਗਤ ਰਵਿਦਾਸ ਜੀ ਨੇ ਵੀ ਸਤਿਸੰਗ ਤੋਂ ਬਿਨਾਂ ਹਿਰਦੇ ਅੰਦਰ ਭਾਵਨਾ ਅਰਥਾਤ ਸ਼ਰਧਾ ਭਾਵ ਉਤਪੰਨ ਹੋਣਾ ਮੁਸ਼ਕਲ ਦੱਸਿਆ ਹੈ। ਭਗਤ ਰਵਿਦਾਸ ਜੀ ਫ਼ਰਮਾਉਂਦੇ ਹਨ:

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*
*(ਪੰਨਾ ੬੯੪)*

ਉਨ੍ਹਾਂ ਨੇ ਦੁਰਜਨਾਂ ਦੀ ਸੰਗਤ ਤੋਂ ਬਚਣ ਲਈ ਅਤੇ ਸੱਜਣਾਂ ਦੀ ਸੰਗਤ ਕਰਨ ਲਈ ਕਈ ਉਦਾਹਰਨ ਪੇਸ਼ ਕੀਤੇ ਹਨ।

**ਸਮਤਾ:** ਭਗਤੀ ਲਹਿਰ ਦੀ ਇਕ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਸੀ ਕਿ ਇਸ ਸਮੇਂ ਲੱਗਭਗ ਸਾਰੇ ਭਗਤਾਂ ਨੇ ਸਮਾਜਿਕ ਤੌਰ 'ਤੇ ਪੱਛੜੇ ਵਰਗਾਂ ਨੂੰ ਉਨ੍ਹਾਂ ਦੇ ਬਰਾਬਰੀ ਦੇ ਹੱਕ ਦਿਵਾਉਣ ਲਈ ਕੜਾ ਸੰਘਰਸ਼ ਕੀਤਾ। ਜਾਤ-ਪਾਤ ਦੇ ਬੰਧਨਾਂ ਨੂੰ ਖਤਮ ਕਰ ਕੇ ਸਾਰੇ ਜੀਵਾਂ ਵਿਚ ਇੱਕੋ ਉਸ ਪਰਮ ਪਿਤਾ ਪਰਮਾਤਮਾ ਦੀ ਜੋਤ ਹੋਣ ਦਾ ਅਹਿਸਾਸ ਕਰਵਾਇਆ। ਉਹ ਗਰੀਬ-ਨਿਵਾਜ ਪਰਮਾਤਮਾ ਜਿਸ ਨੂੰ ਵੀ ਚਾਹੇ ਆਪਣੀ ਇੱਛਾ ਅਨੁਸਾਰ ਉੱਚਾ ਕਰ ਸਕਦਾ ਹੈ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥ (ਪੰਨਾ ੧੧੦੬)*

**ਸਦਾਚਾਰ:** ਭਗਤ ਰਵਿਦਾਸ ਜੀ ਖੁਦ ਸਾਦਾ ਜੀਵਨ ਅਤੇ ਉੱਚ ਵਿਚਾਰ ਦੀ ਅਦੁੱਤੀ ਮਿਸਾਲ ਸਨ। ਉਨ੍ਹਾਂ ਨੇ ਆਪਣੀ ਜੀਵਨ ਸ਼ੈਲੀ ਰਾਹੀਂ ਲੋਕਾਂ ਦਾ ਮਾਰਗ ਦਰਸ਼ਨ ਕੀਤਾ। ਉਨ੍ਹਾਂ ਦੀ ਕਥਨੀ ਅਤੇ ਕਰਨੀ ਸਮਾਨ ਸੀ। ਆਪਣੇ ਜੀਵਨ ਨੂੰ

ਸਦਾਚਾਰ ਦੇ ਢਾਂਚੇ ਵਿਚ ਢਾਲ ਕੇ ਸਮਾਜ ਨੂੰ ਸਦਾਚਾਰਕ ਸੇਧ ਦੇਣਾ ਉਨ੍ਹਾਂ ਦੇ ਜੀਵਨ ਦਾ ਮੂਲ ਮੰਤਵ ਸੀ। ਉਨ੍ਹਾਂ ਨੇ ਕਰਮਮਈ ਜੀਵਨ ਦੀ ਪ੍ਰੇਰਨਾ ਦਿੱਤੀ। ਕਰਮ ਕਰਨ ਨਾਲ ਸ਼ਕਤੀ ਮਿਲਦੀ ਹੈ ਅਤੇ ਸ਼ਕਤੀ ਨਾਲ ਹਰ ਕੰਮ ਸਫਲ ਹੁੰਦਾ ਹੈ। ਕਰਮ ਕਰਨ ਵਾਲੇ ਵਿਅਕਤੀ ਦਾ ਸਨਮਾਨ ਹੁੰਦਾ ਹੈ ਅਤੇ ਉਸ ਦਾ ਆਚਰਣ ਪਵਿੱਤਰ ਹੋ ਜਾਂਦਾ ਹੈ। ਜੇ ਸਾਰੇ ਮਨੁੱਖ ਆਪੋ-ਆਪਣੇ ਕਰਮ ਵਿਚ ਲੀਨ ਹੋ ਜਾਣ ਤਾਂ ਇਕ ਸਦਾਚਾਰਕ-ਸਮਾਜ ਦੀ ਕਲਪਨਾ ਦਾ ਸੁਪਨਾ ਸਕਾਰ ਹੋ ਸਕਦਾ ਹੈ।

**ਮਾਨਵਤਾਵਾਦੀ:** ਮਾਨਵਤਾਵਾਦੀ ਦ੍ਰਿਸ਼ਟੀ ਰੱਖਣਾ ਹਰ ਮਨੁੱਖ ਦੇ ਵੱਸ ਦੀ ਗੱਲ ਨਹੀਂ। ਸੁਆਰਥਾਂ ਵਿਚ ਘਿਰੇ ਹੋਣ ਕਾਰਨ ਹਰ ਆਦਮੀ ਆਪਣਾ ਹੀ ਹਿਤ ਸੋਚਦਾ ਹੈ। ਇਸ ਲਈ ਮਾਨਵ-ਪ੍ਰੇਮ ਦਾ ਘੇਰਾ ਹੋਰ ਸੌੜਾ ਹੋ ਜਾਂਦਾ ਹੈ। ਦੋਸਤੀ-ਦੁਸ਼ਮਣੀ ਵਿਚ ਬਦਲ ਜਾਂਦੀ ਹੈ। ਪਰ ਭਗਤ ਰਵਿਦਾਸ ਜੀ ਤਾਂ ਦੁਸ਼ਮਣੀ ਤੋਂ ਦੋਸਤੀ ਵੱਲ ਪ੍ਰੇਰਦੇ ਹਨ। ਇਸੇ ਲਈ ਉਨ੍ਹਾਂ ਦੀ ਬਾਣੀ ਵਿਚ ਮਾਨਵਤਾਵਾਦੀ ਦ੍ਰਿਸ਼ਟੀ ਉਪਲਬਧ ਹੁੰਦੀ ਹੈ। ਮਾਨਵਤਾਵਾਦ ਹੀ ਇਕ ਅਜਿਹਾ ਸਾਧਨ ਹੋ ਸਕਦਾ ਹੈ ਜੋ ਇਕ ਅਜਿਹੇ ਸਮਾਜ ਦੀ ਸਿਰਜਣਾ ਕਰ ਸਕਦਾ ਹੈ ਜੋ ਸਦਾਚਾਰ ਜਾਂ ਨੈਤਿਕਤਾ ਦੀ ਨੀਂਹ 'ਤੇ ਉਸਾਰਿਆ ਗਿਆ ਹੋਵੇ।

**ਮਿਹਨਤ:** ਭਗਤ ਰਵਿਦਾਸ ਜੀ ਨੇ ਹਰ ਮਨੁੱਖ ਨੂੰ ਮਿਹਨਤ ਕਰਨ ਲਈ ਪ੍ਰੇਰਿਆ। ਉਨ੍ਹਾਂ ਨੇ 'ਕੰਮ ਹੀ ਪੂਜਾ ਹੈ' ਦੇ ਪ੍ਰਸੰਗ ਕਰਨ ਲਈ ਪ੍ਰੇਰਣਾ ਦਿੱਤੀ। ਉਨ੍ਹਾਂ ਨੇ ਮਿਹਨਤ ਨੂੰ ਪਾਪ-ਪੁੰਨ ਨਾਲ ਜੋੜ ਕੇ ਮਿਹਨਤ ਨੂੰ ਨੇਕ ਕਮਾਈ ਦੱਸ ਕੇ ਇਸ ਰਾਹੀਂ ਪਰਮਾਤਮਾ ਨੂੰ ਪ੍ਰਾਪਤ ਕਰਨ ਦਾ ਮਾਰਗ ਦਰਸਾਇਆ। ਉਨ੍ਹਾਂ ਨੇ 'ਮਿਹਨਤ ਕਰਨ' ਨੂੰ ਇਕ ਸੰਦੇਸ਼ ਜਾਂ ਉਪਦੇਸ਼ ਦੇ ਤੌਰ 'ਤੇ ਹੀ ਨਹੀਂ ਸਗੋਂ ਖੁਦ ਸਾਰੀ ਉਮਰ ਸਖ਼ਤ ਮਿਹਨਤ ਕਰ ਕੇ ਜੁੱਤੀਆਂ ਗੰਢ ਕੇ ਆਪਣਾ ਗੁਜ਼ਾਰਾ ਕੀਤਾ ਅਤੇ ਸਮਾਜਿਕ ਨੈਤਿਕਤਾ ਨੂੰ ਮੱਦੇ ਨਜ਼ਰ ਰੱਖਦਿਆਂ ਸਮਾਜ ਦੀ ਆਰਥਿਕਤਾ ਨੂੰ ਵੀ ਮਜ਼ਬੂਤ ਕੀਤਾ। ਭਗਤੀ ਮਾਰਗ ਦੇ ਲੱਗਭਗ ਸਾਰੇ ਭਗਤਾਂ ਨੇ ਮਿਹਨਤ ਕਰਦਿਆਂ ਹੀ ਉਸ ਪਰਮਾਤਮਾ ਨੂੰ ਪ੍ਰਾਪਤ ਕੀਤਾ ਅਤੇ ਮਿਹਨਤ ਸਦਕਾ ਹੀ ਉਸ ਨੂੰ ਖੁਸ਼ ਕੀਤਾ।

**ਪ੍ਰੇਮ :** ਪ੍ਰੇਮ ਮਾਨਵ ਹਿਰਦੇ ਅੰਦਰ ਇਕ ਅਜਿਹੀ ਭਾਵਨਾ ਹੈ ਜਿਸ ਨਾਲ ਵੱਡੇ-ਛੋਟੇ, ਅਮੀਰ, ਗਰੀਬ ਦਾ ਅੰਤਰ ਆਪਣੇ ਆਪ ਹੀ ਖਤਮ ਹੋ ਜਾਂਦਾ ਹੈ। ਪ੍ਰੇਮ ਦੀ ਝਲਕ ਨਾਲ ਹੀ ਪਾਪੀ ਪਾਪ ਮੁਕਤ ਹੋ ਜਾਂਦਾ ਹੈ। ਭਗਤ ਰਵਿਦਾਸ ਜੀ ਨੇ ਪ੍ਰੇਮ ਨੂੰ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਮੰਨਿਆ ਹੈ। ਪ੍ਰਭੂ ਨੂੰ ਵੀ ਇਸ ਪ੍ਰੇਮ ਦੇ ਬੰਧਨ ਵਿਚ ਬੰਨ੍ਹਿਆ ਜਾ ਸਕਦਾ ਹੈ:

*ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥* *(ਪੰਨਾ ੬੫੮)*

ਜੇਕਰ ਪ੍ਰਭੂ ਨੂੰ ਇਸ ਪ੍ਰੇਮ ਬੰਧਨ ਵਿਚ ਬੰਨਿਆ ਜਾ ਸਕਦਾ ਹੈ ਤਾਂ ਫੇਰ ਇਨਸਾਨ ਨੂੰ ਤਾਂ ਇਸ ਨਾਲ ਸਹਿਜੇ ਹੀ ਵੱਸ ਵਿਚ ਕੀਤਾ ਜਾ ਸਕਦਾ ਹੈ। ਇਸ

ਪ੍ਰੇਮ ਨਾਲ ਹੀ ਤਾਂ ਵੈਰ ਵਿਰੋਧ ਦੂਰ ਕਰ ਕੇ ਇਕ ਆਦਰਸ਼ ਸਮਾਜ ਦੀ ਸਥਾਪਨਾ ਕੀਤੀ ਜਾ ਸਕਦੀ ਹੈ। ਪ੍ਰੇਮ ਇਕ ਅਜਿਹਾ ਸਾਧਨ ਹੈ ਜਿਸ ਨਾਲ ਕਠੋਰ ਤੋਂ ਕਠੋਰ ਹਿਰਦੇ ਨੂੰ ਵੀ ਪਿਘਲਾਇਆ ਜਾ ਸਕਦਾ ਹੈ। ਭਗਤ ਰਵਿਦਾਸ ਜੀ ਅਨੁਸਾਰ ਜੋ ਪਦਵੀ ਜੋਗੀ ਲੋਕ ਸਾਲਾਂ ਬੱਧੀ ਤਪੱਸਿਆ ਕਰ ਕੇ ਪ੍ਰਾਪਤ ਨਹੀਂ ਕਰ ਸਕਦੇ ਉਹ ਭਗਤ ਜਨ ਪ੍ਰੇਮ ਰਾਹੀਂ ਸਹਿਜੇ ਹੀ ਪ੍ਰਾਪਤ ਕਰ ਲੈਂਦੇ ਹਨ:

*ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ॥*
*ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ॥* *(ਪੰਨਾ ੩੪੬)*

ਭਗਤ ਜੀ ਫ਼ਰਮਾਉਂਦੇ ਹਨ ਕਿ ਪ੍ਰਭੂ ਤਾਂ ਭਗਤਾਂ ਦੇ ਪ੍ਰੇਮ ਦਾ ਭੁੱਖਾ ਹੈ। ਭਗਤ ਰਵਿਦਾਸ ਜੀ ਨੇ ਪ੍ਰੇਮ ਦੇ ਬਲ ਨਾਲ ਹੀ ਪਰਮਾਤਮਾ ਨੂੰ ਪਾ ਲਿਆ। ਜੇ ਰੱਬ ਪ੍ਰੇਮ ਨਾਲ ਵੱਸ ਵਿਚ ਹੋ ਸਕਦਾ ਹੈ ਤੇ ਫੇਰ ਇਨਸਾਨ ਕਿਉਂ ਨਹੀਂ ਹੋ ਸਕਦਾ।

**ਮੋਹ-ਮਾਇਆ:** ਭਾਵੇਂ ਭਗਤ ਰਵਿਦਾਸ ਜੀ ਨੇ ਭਗਤੀ ਨਾਲ ਆਪਣੇ ਮਨ ਨੂੰ ਪਰਮਾਤਮਾ ਨਾਲ ਜੋੜ ਲਿਆ ਸੀ। ਪਰ ਉਨ੍ਹਾਂ ਸੰਸਾਰਿਕ ਜ਼ਿੰਮੇਵਾਰੀਆਂ ਤੋਂ ਕਦੇ ਵੀ ਮੂੰਹ ਨਹੀਂ ਸੀ ਮੋੜਿਆ। ਉਹ ਪੂਰਨ ਬ੍ਰਹਮ ਗਿਆਨੀ ਸਨ ਅਤੇ ਉਨ੍ਹਾਂ ਨੇ ਸਦਾ ਪਰਵਾਰਿਕ ਜੀਵਨ ਦੀ ਵਿਸ਼ੇਸ਼ਤਾ ਨੂੰ ਪ੍ਰਵਾਨ ਕੀਤਾ ਹੈ। ਇਹ ਠੀਕ ਹੈ ਕਿ ਉਹ ਮਾਇਆ ਜਾਲ ਵਿਚ ਲਿਪਤ ਨਹੀਂ ਹੋਏ। ਕਮਲ ਵਾਂਗ ਇਸ ਸੰਸਾਰ ਰੂਪੀ ਸਾਗਰ ਦੀਆਂ ਲਹਿਰਾਂ ਤੋਂ ਸਦਾ ਉਚੇਰੇ ਤੇ ਅਛੂਹ ਰਹੇ ਹਨ।

ਸਮਾਜ ਅੰਦਰ ਅਸਥਿਰਤਾ ਉਦੋਂ ਆਉਂਦੀ ਹੈ ਜਦੋਂ ਸਾਰੇ ਲੋਕ ਧਨ ਇਕੱਠਾ ਕਰਨ ਦੀ ਲਾਲਸਾ ਕਾਰਨ ਪਰਮਾਤਮਾ ਨੂੰ ਭੁੱਲ ਜਾਂਦੇ ਹਨ। ਮਿਹਨਤ ਕਰਨ ਵਾਲਾ ਆਪਣਾ ਹੱਕ ਮੰਗਦਾ ਹੈ ਪਰ ਧਨ ਦਾ ਲੋਭ ਸਾਰਾ ਧਨ ਸਮੇਟ ਲੈਂਦਾ ਹੈ। ਮੋਹ ਕਾਰਨ ਹੀ ਅਜਿਹੀ ਸਥਿਤੀ ਪੈਦਾ ਹੁੰਦੀ ਹੈ। ਜੇਕਰ ਸਾਰੇ ਇਨਸਾਨ ਪ੍ਰਭੂ ਪ੍ਰੇਮ ਦੀ ਛੁਰੀ ਨਾਲ ਇਸ ਮਾਇਆ ਮੋਹ ਦੀ ਰੱਸੀ ਨੂੰ ਕੱਟ ਦੇਣ ਤਾਂ ਸ਼ਾਇਦ ਅਜਿਹੀ ਸਥਿਤੀ ਪੈਦਾ ਨਾ ਹੋਵੇ। ਭਗਤੀ ਕਾਰਨ ਸਤਿ-ਸੰਤੋਖ ਅਜਿਹੇ ਗੁਣ ਪੈਦਾ ਹੋ ਜਾਂਦੇ ਹਨ। ਸਾਰੇ ਪਦਾਰਥ ਉਸ ਲਈ ਵਿਅਰਥ ਹੋ ਜਾਂਦੇ ਹਨ। ਉਸ ਨੂੰ ਪ੍ਰਭੂ ਪ੍ਰੇਮ ਅੱਗੇ ਸਾਰੀਆਂ ਵਸਤਾਂ ਫਿੱਕੀਆਂ ਨਜ਼ਰ ਆਉਂਦੀਆਂ ਹਨ। ਭਗਤ ਤਾਂ ਸਿਰਫ ਪ੍ਰਭੂ ਪ੍ਰੇਮ ਦੀ ਹੀ ਇੱਛਾ ਰੱਖਦਾ ਹੈ। ਪਿਆਰ ਕੁਝ ਮੰਗਦਾ ਨਹੀਂ ਸਗੋਂ ਦਿੰਦਾ ਹੈ। ਪਿਆਰ ਤਾਂ ਆਪਾ ਵੀ ਲੁਟਾ ਦਿੰਦਾ ਹੈ:

*ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ॥*
*ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ॥* *(ਪੰਨਾ ੪੮੬)*

ਭਗਤ ਰਵਿਦਾਸ ਜੀ ਦੀ ਸਮੁੱਚੀ ਬਾਣੀ ਸਮਾਜਿਕਤਾ ਦੇ ਧਰਾਤਲ 'ਤੇ ਮਨੁੱਖੀ ਕਦਰਾਂ-ਕੀਮਤਾਂ ਨਾਲ ਸੰਜੋਈ ਹੋਈ ਹੈ। ਇਹ ਬਾਣੀ ਭਗਤ ਰਵਿਦਾਸ ਜੀ

***(ਬਾਕੀ ਸਫ਼ਾ ੩੯ 'ਤੇ)***

# ਸਿੱਖੀ ਸ਼ਾਨ ਅਤੇ ਗੌਰਵ ਦੇ ਚਿੰਨ੍ਹ ਸਰਦਾਰ ਸ਼ਾਮ ਸਿੰਘ ਅਟਾਰੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਮਨੁੱਖ ਜਾਤੀ ਦੇ ਸਮੁੱਚੇ ਇਤਿਹਾਸ ਨੂੰ ਵਾਚਿਆਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਭਿਆਤਾਵਾਂ ਦੀਆਂ ਪ੍ਰਾਪਤੀਆਂ ਸਮੁੱਚੀ ਲੋਕਾਈ ਦੀ ਮਿਹਨਤ ਦਾ ਨਤੀਜਾ ਹੀ ਨਹੀਂ ਸਗੋਂ ਕੁਝ ਮਹਾਨ ਵਿਅਕਤੀਆਂ ਦੀਆਂ ਘਾਲਨਾਵਾਂ, ਕੁਰਬਾਨੀਆਂ, ਸੋਚ, ਸੰਘਰਸ਼ ਅਤੇ ਸੁਯੋਗ ਅਗਵਾਈ ਦਾ ਨਤੀਜਾ ਹੁੰਦੀਆਂ ਹਨ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚਾਰ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੱਕ ਸੱਚ ਲਈ ੧੪ ਲੜਾਈਆਂ ਲੜੀਆਂ ਅਤੇ ਇਨ੍ਹਾਂ ਸਾਰੀਆਂ ਲੜਾਈਆਂ ਵਿਚ ਜਿੱਤ ਪ੍ਰਾਪਤ ਕਰ ਕੇ ਗੁਰੂ ਸਾਹਿਬਾਨ ਨੇ ਮੁਸਲਮਾਨ ਮੁਗ਼ਲਾਂ ਅਤੇ ਪਠਾਣਾਂ ਦੇ 'ਅਜਿੱਤ ਹੋਣ' ਦਾ ਭਰਮ ਤੋੜਿਆ। ਹੁਣ ਭਾਰਤ ਦੀ ਧਰਤੀ ਉੱਤੇ 'ਸਿੰਘ ਨਾਦ' ਗੂੰਜਣ ਲੱਗਾ। ੧੭੦੮ ਈ: ਨੂੰ ਦਸਮੇਸ਼ ਪਿਤਾ ਤੋਂ ਅੰਮ੍ਰਿਤਪਾਨ ਕਰ, ਥਾਪੜਾ ਪ੍ਰਾਪਤ ਕਰ ਕੇ, ਪੰਜ ਤੀਰ, ਨਗਾਰਾ, ਖਾਲਸਾਈ ਨਿਸ਼ਾਨ ਸਾਹਿਬ, ਖੰਡਾ, ਪੰਜ ਸਲਾਹਕਾਰ ਅਤੇ ਵੀਹ ਸੰਘਰਸ਼ੀ ਯੋਧੇ ਲੈ ਕੇ ਨੰਦੇੜ (ਹੁਣ ਸ੍ਰੀ ਹਜ਼ੂਰ ਸਾਹਿਬ) ਤੋਂ ਬਾਬਾ ਬੰਦਾ ਸਿੰਘ ਬਹਾਦਰ ਜਾਬਰਾਂ, ਜ਼ਾਲਮਾਂ ਅਤੇ ਭਾਰਤੀ ਅਕ੍ਰਿਤਘਣ ਅਤੇ ਮੁਗ਼ਲ ਬਾਦਸ਼ਾਹਾਂ ਦੇ ਗ਼ੁਲਾਮ ਰਜਵਾੜਿਆਂ ਨੂੰ ਸਬਕ ਸਿਖਾਉਣ ਅਤੇ ਤੁਰਕਾਂ ਵੱਲੋਂ ੭੦੦ ਸਾਲ ਪਹਿਲਾਂ ਖੋਹੀ ਭਾਰਤੀ ਅਜ਼ਾਦੀ ਨੂੰ ਬਹਾਲ ਕਰਾਉਣ ਹਿਤ ਚਲਿਆ। ਥੋੜੇ ਸਮੇਂ ਵਿਚ ਹੀ ਉਸ ਨੇ ਉਤਰੀ ਭਾਰਤ ਦਾ ਵੱਡਾ ਹਿੱਸਾ ਜਿੱਤ ਕੇ ੧੪ ਮਈ, ੧੭੧੦ ਈ: ਨੂੰ ਪਹਿਲੇ ਸਿੱਖ ਰਾਜ ਦੀ ਸਥਾਪਨਾ ਕੀਤੀ। ਦੁਨੀਆਂ ਦੇ ਵੱਡੇ ਤੋਂ ਵੱਡੇ ਜਰਨੈਲ ਵੀ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪ੍ਰਾਪਤੀਆਂ ਸਾਹਮਣੇ ਬੌਣੇ ਨਜ਼ਰ ਆਉਂਦੇ ਹਨ। ਉਨ੍ਹਾਂ ਦੇ ੯ ਜੂਨ, ੧੭੧੬ ਈ: ਨੂੰ ਸ਼ਹੀਦੀ ਪਾ ਜਾਣ ਉਪਰੰਤ ਵੀ ਸਿੱਖ ਸੰਘਰਸ਼ ਜਾਰੀ ਰਿਹਾ। ਭਾਵੇਂ ਸਿੱਖਾਂ ਨੇ ਜਾਬਰਾਂ ਦੇ ਬਹੁਤ ਵੱਡੇ ਜ਼ੁਲਮ ਝੱਲੇ ਪਰ ਉਨ੍ਹਾਂ ਨੇ ਧਰਮ ਅਤੇ ਹੌਂਸਲਾ ਨਹੀਂ ਹਾਰਿਆ। ੧੭੪੮ ਈ: ਨੂੰ ਸੰਘਰਸ਼ੀ ਖਾਲਸਾ ਪੰਥ ਦੀ ਵਿਉਂਤਬੰਦੀ ਕਰਦਿਆਂ ਸ੍ਰੀ ਅਕਾਲ ਤਖਤ ਸਾਹਿਬ 'ਤੇ ੧੨ ਜਥੇ ਵੱਖ-ਵੱਖ ਜਥੇਦਾਰਾਂ ਦੀ ਕਮਾਨ ਹੇਠ ਗਠਿਤ ਕੀਤੇ ਗਏ। ਜਿਨ੍ਹਾਂ ਨੂੰ ਬਾਅਦ ਵਿਚ ੧੨ ਮਿਸਲਾਂ ਦਾ ਨਾਮ ਦਿੱਤਾ ਗਿਆ। ਇਨ੍ਹਾਂ ਬਾਰਾਂ ਮਿਸਲਾਂ ਨੇ ਵੀ ਦੇਸ਼ ਦੀ ਅਜ਼ਾਦੀ ਅਤੇ ਧਰਮ ਦੀ ਰੱਖਿਆ ਹਿਤ ਮਹੱਤਵਪੂਰਨ ਸੰਘਰਸ਼ ਜਾਰੀ ਰੱਖਿਆ। ਇਨ੍ਹਾਂ ਮਿਸਲਾਂ ਉੱਤੇ ਅਧਾਰਿਤ ਇਹੋ 'ਦਲ ਖਾਲਸਾ' ਨੇ ੭ ਮਾਰਚ, ੧੭੬੩ ਈ: ਨੂੰ ਦਿੱਲੀ ਫਤਿਹ ਕਰ ਲਈ। ਲੰਮੇ ਸੰਘਰਸ਼ ਉਪਰੰਤ ੧੭੯੯ ਈ: ਵਿਚ ਸਰਦਾਰ ਚੜਤ ਸਿੰਘ ਸ਼ੁਕਰਚੱਕੀਆ ਦੇ ਪੋਤਰੇ ਅਤੇ ਸਰਦਾਰ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦

ਮਹਾਂ ਸਿੰਘ ਦੇ ਪੁੱਤਰ ੧੯ ਸਾਲਾ ਸਰਦਾਰ ਰਣਜੀਤ ਸਿੰਘ ਨੇ ਅਹਿਮਦ ਸ਼ਾਹ ਅਬਦਾਲੀ ਦੇ ਪੋਤਰੇ ਸ਼ਾਹ ਜਮਾਨ ਖਾਂ ਨੂੰ ਹਰਾ ਕੇ ਲਾਹੌਰ ਫਤਿਹ ਕਰ ਕੇ ਸਰਕਾਰ-ਏ-ਖਾਲਸਾ ਦੀ ਨੀਂਹ ਰੱਖ ਦਿੱਤੀ ਅਤੇ ਮਗਰੋਂ ਕਾਫੀ ਹੋਰ ਇਲਾਕੇ ਜਿੱਤ ਕੇ ੧੮੦੧ ਈ: ਵਿਚ ਸਰਕਾਰ-ਏ-ਖਾਲਸਾ ਦੀ ਪੱਕੇ ਤੌਰ ਉੱਤੇ ਸਥਾਪਨਾ ਕਰ ਦਿੱਤੀ। ਉਪਰੰਤ ਜਿੱਤਾਂ ਦਾ ਸਿਲਸਲਾ ਜਾਰੀ ਰਿਹਾ ਜਿਸ ਦੇ ਨਤੀਜੇ ਵਜੋਂ ਵਿਸ਼ਾਲ ਸਿੱਖ ਰਾਜ ਹੋਂਦ ਵਿਚ ਆਇਆ। ਇਸ ਸੰਘਰਸ਼ ਵਿਚ ਮਹਾਨ ਜਰਨੈਲਾਂ ਜਿਵੇਂ ਕਿ ਸਰਦਾਰ ਹਰੀ ਸਿੰਘ ਨਲਵਾ, ਅਕਾਲੀ ਫੂਲਾ ਸਿੰਘ, ਮੋਹਕਮ ਚੰਦ, ਸਰਦਾਰ ਸ਼ਾਮ ਸਿੰਘ ਅਟਾਰੀ, ਜਰਨੈਲ ਵੈਂਤੂਰਾ ਆਦਿ ਨੇ ਮਹੱਤਵਪੂਰਨ ਹਿੱਸਾ ਪਾਇਆ। ਇਨ੍ਹਾਂ ਮਹਾਨ ਜਰਨੈਲਾਂ ਨੇ ਅਜਿੱਤ ਸਮਝੇ ਜਾਂਦੇ ਡਰਾਉਣੇ ਪਠਾਣ ਜਰਨੈਲਾਂ ਨੂੰ ਮਿੱਟੀ ਵਿਚ ਮਿਲਾ ਦਿੱਤਾ ਅਤੇ ਉਨ੍ਹਾਂ ਦੇ ਕਿਲ੍ਹੇ, ਕੋਟ ਅਤੇ ਗੜ੍ਹ ਫਤਿਹ ਕਰ ਕੇ ਉਨ੍ਹਾਂ ਦੇ ਇਲਾਕਿਆਂ ਨੂੰ ਖਾਲਸਾ ਰਾਜ ਦਾ ਹਿੱਸਾ ਬਣਾ ਦਿੱਤਾ। ਇਨ੍ਹਾਂ ਮਹਾਨ ਜਰਨੈਲਾਂ ਦੇ ਸਾਹਮਣੇ ਵੱਡੇ-ਵੱਡੇ ਦੁਸ਼ਮਣ ਜਰਨੈਲਾਂ ਦੀਆਂ ਲੱਤਾਂ ਕੰਬਦੀਆਂ ਸਨ। ਦੇਸ਼ ਅਤੇ ਕੌਮ ਨੂੰ ਹਮੇਸ਼ਾਂ ਹੀ ਇਨ੍ਹਾਂ ਮਹਾਨ ਸ਼ਖ਼ਸੀਅਤਾਂ 'ਤੇ ਮਾਣ ਅਤੇ ਗੌਰਵ ਰਹੇਗਾ। ਇਸ ਲੇਖ ਵਿਚ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਦੇ ਜੀਵਨ, ਸੰਘਰਸ਼ ਅਤੇ ਪ੍ਰਾਪਤੀਆਂ ਬਾਰੇ ਸੰਖੇਪ ਰੂਪ ਵਿਚ ਚਰਚਾ ਕਰ ਰਹੇ ਹਾਂ

ਸਰਦਾਰ ਸ਼ਾਮ ਸਿੰਘ, ਵਾਹਘਾ ਬਾਰਡਰ ਦੇ ਨੇੜੇ ਅਟਾਰੀ ਪਿੰਡ ਦੇ ਰਹਿਣ ਵਾਲੇ ਸਨ। ਇਹ ਪਿੰਡ ਸਰਦਾਰ ਸ਼ਾਮ ਸਿੰਘ ਦੇ ਵਡੇਰੇ ਸ. ਗੌਰ ਸਿੰਘ ਨੇ ਬੰਨਿਆ ਸੀ। ਸ. ਗੌਰ ਸਿੰਘ ਅਤੇ ਸ. ਕੌਰ ਸਿੰਘ ਦੋਵੇਂ ਸਕੇ ਭਰਾ ਸਨ। ਜਦੋਂ ਮਿਸਲਾਂ ਸਥਾਪਿਤ ਹੋਈਆਂ ਤਾਂ ਇਹ ਦੋਵੇਂ ਭਰਾ ਸ. ਗੁਰਬਖਸ਼ ਸਿੰਘ ਭੰਗੀ ਦੀ ਮਿਸਲ ਵਿਚ ਸ਼ਾਮਲ ਹੋ ਗਏ। ਸ. ਗੌਰ ਸਿੰਘ ਦਾ ਪੁੱਤਰ ਸਰਦਾਰ ਨਿਹਾਲ ਸਿੰਘ ਵੀ ਆਪਣੇ ਪਿਤਾ ਵਾਂਗ ਭੰਗੀ ਮਿਸਲ ਦਾ ਹੀ ਜਗੀਰਦਾਰ ਸੀ। ਇਕ ਵਾਰ ਉਹ ਸ. ਸਾਹਿਬ ਸਿੰਘ ਭੰਗੀ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਵਿਰੁੱਧ ਲੜਨ ਵੀ ਆਇਆ ਸੀ। ਪਰ ਛੇਤੀ ਹੀ ਸ. ਨਿਹਾਲ ਸਿੰਘ ਦੀ ਭੰਗੀ ਮਿਸਲ ਦੇ ਆਗੂਆਂ ਨਾਲ ਅਣਬਣ ਹੋ ਗਈ ਅਤੇ ੧੮੦੩ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸੱਦੇ 'ਤੇ ਲਾਹੌਰ ਦਰਬਾਰ ਦੀ ਸੇਵਾ ਵਿਚ ਲੱਗ ਗਏ। ਇਨ੍ਹਾਂ ਦੇ ਹੀ ਸਪੁੱਤਰ ਸਨ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ।

ਸਰਦਾਰ ਸ਼ਾਮ ਸਿੰਘ ਦਾ ਜਨਮ ਕਦੋਂ ਹੋਇਆ ਇਸ ਬਾਰੇ ਨਿਸ਼ਚਿਤ ਤਾਰੀਖ਼ ਪ੍ਰਾਪਤ ਨਹੀਂ ਹੈ। ਇਹ ਅਨੁਮਾਨ ਹੀ ਲਾਇਆ ਜਾ ਸਕਦਾ ਹੈ ਕਿ ਉਹ ਆਪਣੇ ਪਿਤਾ ਦੇ ਨਾਲ ਹੀ ਜਾਂ ਕੁਝ ਦੇਰ ਬਾਅਦ ਮਹਾਰਾਜਾ ਰਣਜੀਤ ਸਿੰਘ ਜੀ ਦੇ ਦਰਬਾਰ ਵਿਚ ਆਏ ਹੋਣਗੇ। 'ਈਵੈਂਟਸ ਐਟ ਦੀ ਕੋਰਟ ਆਫ਼ ਰਣਜੀਤ ਸਿੰਘ' ਵਿਚ ੧੨ ਮਾਰਚ ੧੮੧੬ ਈ: ਦੀਆਂ ਖਬਰਾਂ ਹੇਠ ਅੰਕਿਤ ਹੈ ਕਿ "ਇਕ ਹੀਰਿਆਂ ਜੜ੍ਹਤ ਅੰਗੂਠੀ ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਦੇ ਪੁੱਤਰ ਨੂੰ ਬਖਸ਼ੀ ਗਈ।"

ਸਰਦਾਰ ਨਿਹਾਲ ਸਿੰਘ ਅਟਾਰੀ ਵਾਲਾ ਨੇ ਕਸੂਰ, ਮੁਲਤਾਨ ਆਦਿ ਦੀਆਂ ਲੜਾਈਆਂ ਵਿਚ ਵੀਰਤਾ ਦਿਖਾ ਕੇ ਮਹਾਰਾਜਾ ਰਣਜੀਤ ਸਿੰਘ ਦਾ ਦਿਲ ਜਿੱਤ ਲਿਆ

ਅਤੇ ਜਗੀਰਾਂ ਪ੍ਰਾਪਤ ਕੀਤੀਆਂ। ਉਨ੍ਹਾਂ ਦਾ ਮਹਿਲਾਂ ਵਿਚ ਖੁੱਲ੍ਹਾ ਆਉਣ-ਜਾਣ ਹੋ ਗਿਆ ਸੀ। ਸਰਦਾਰ ਨਿਹਾਲ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਉਨ੍ਹਾਂ ਦੀ ਪਦਵੀ 'ਤੇ ਉਨ੍ਹਾਂ ਦੇ ਸਪੁੱਤਰ ਸਰਦਾਰ ਸ਼ਾਮ ਸਿੰਘ ਨੂੰ ਨਿਯੁਕਤ ਕੀਤਾ ਗਿਆ।

ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਬਹਾਦਰੀ, ਦਲੇਰੀ, ਦ੍ਰਿੜ੍ਹਤਾ ਅਤੇ ਪੰਥਕ ਜਜ਼ਬਾ ਵਿਰਸੇ ਵਿਚ ਮਿਲਿਆ ਸੀ। ਉਨ੍ਹਾਂ ਦੇ ਦਾਦਾ ਜੀ ਸਰਦਾਰ ਗੌਰ ਸਿੰਘ ਅਤੇ ਸਰਦਾਰ ਕੌਰ ਸਿੰਘ ਨੇ ੧੭੩੫ ਈ: ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਜਾ ਕੇ ਉਸ ਸਮੇਂ ਅੰਮ੍ਰਿਤ ਪਾਨ ਕੀਤਾ ਸੀ, ਜਦੋਂ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਏ ਜਾ ਰਹੇ ਸਨ ਅਤੇ ਮੀਰ ਮੰਨੂ ਅਤੇ ਜ਼ਕਰੀਆ ਖਾਂ ਵਰਗੇ ਜ਼ਾਲਮ ਸੂਬੇਦਾਰ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਪੂਰੀ ਸ਼ਕਤੀ ਲਾ ਰਹੇ ਸਨ। ਸਰਦਾਰ ਗੌਰ ਸਿੰਘ ਅਤੇ ਉਸ ਦੇ ਪੁੱਤਰ ਸਰਦਾਰ ਨਿਹਾਲ ਸਿੰਘ ਨੇ ਸਿੱਖ ਰਾਜ ਦੀ ਸਥਾਪਨਾ ਅਤੇ ਉਸ ਵਿਚ ਨਵੇਂ-ਨਵੇਂ ਅਜਿੱਤ ਸਮਝੇ ਜਾਂਦੇ ਇਲਾਕੇ ਜਿੱਤ ਕੇ ਸਰਕਾਰ-ਏ-ਖਾਲਸਾ ਦੇ ਅਧੀਨ ਕਰਨ ਹਿਤ ਬੜਾ ਲੰਮਾ ਸੰਘਰਸ਼ ਕੀਤਾ।

ਸਰਦਾਰ ਸ਼ਾਮ ਸਿੰਘ ਵੀ ਸ਼ਹਿਜ਼ਾਦਾ ਖੜਕ ਸਿੰਘ, ਕੰਵਰ ਸ਼ੇਰ ਸਿੰਘ ਆਦਿ ਨਾਲ ਮਿਲ ਕੇ ਹਰ ਮੁਹਿੰਮ ਵਿਚ ਅੱਗੇ ਵਧ ਕੇ ਆਪਣੀ ਸੂਰਮਗਤੀ ਵਿਖਾਉਣ ਲੱਗਾ। ਉਸ ਨੂੰ ਲੜਾਈ ਦੇ ਦਾਅ ਪੇਚਾਂ ਦੀ ਪੂਰੀ ਮੁਹਾਰਤ ਹਾਸਲ ਸੀ। ੧੮੧੮ ਈ: ਵਿਚ ਉਸ ਨੇ ਮੁਲਤਾਨ ਦੀ ਜੰਗ ਵਿਚ ਅਗਰਸਰ ਹੋ ਕੇ ਹਿੱਸਾ ਲਿਆ ਅਤੇ ਸੂਰਮਗਤੀ ਦੇ ਅਦੁੱਤੀ ਜੌਹਰ ਵਿਖਾਏ। ਇਸ ਲੜਾਈ ਵਿਚ ਉਨ੍ਹਾਂ ਦੇ ਮੋਢੇ 'ਤੇ ਗਹਿਰਾ ਜ਼ਖ਼ਮ ਆਇਆ ਸੀ। ਇਸ ਤੋਂ ਪਿਛੋਂ ਵੀ ਉਨ੍ਹਾਂ ਨੇ ਪਿਸ਼ਾਵਰ ਅਤੇ ਕਸ਼ਮੀਰ ਦੀਆਂ ਮੁਹਿੰਮਾਂ ਵਿਚ ਮਿਸਾਲੀ ਬਹਾਦਰੀ ਵਿਖਾਈ। ੧੮੩੧ ਈ: ਵਿਚ ਉਨ੍ਹਾਂ ਨੇ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਨਾਲ ਸੱਯਦ ਅਹਿਮਦ ਵੱਲੋਂ ਇਕੱਠੇ ਕੀਤੇ ਜਹਾਦੀਆਂ ਨੂੰ ਹਰਾ ਕੇ ਭਜਾ ਦਿੱਤਾ। ਇਸ ਜੰਗ ਵਿਚ ਸੱਯਦ ਅਹਿਮਦ ਮਾਰਿਆ ਗਿਆ ਸੀ। ਇਸ ਤੋਂ ਬਾਅਦ ਉਹ ਸੰਘੜ ਬੰਨੂ ਆਦਿ ਮੁਹਿੰਮਾਂ 'ਤੇ ਗਏ ਅਤੇ ਇਨ੍ਹਾਂ ਇਲਾਕਿਆਂ ਨੂੰ ਸਿੱਖ ਰਾਜ ਨਾਲ ਮਿਲਾਇਆ। ੧੮੩੪ ਈ: ਵਿਚ ਸਿੱਖ ਫੌਜਾਂ ਨੇ ਪਿਸ਼ਾਵਰ ਉੱਤੇ ਪੱਕੀ ਤਰ੍ਹਾਂ ਕਬਜ਼ਾ ਕਰ ਲਿਆ। ਇਸ ਮੁਹਿੰਮ ਵਿਚ ਕੰਵਰ ਨੌਨਿਹਾਲ ਸਿੰਘ ਨਾਲ ਸਰਦਾਰ ਹਰੀ ਸਿੰਘ ਨਲੂਆ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵੀ ਸਨ।

ਇਸ ਤਰ੍ਹਾਂ ਸਰਦਾਰ ਸ਼ਾਮ ਸਿੰਘ ਅਟਾਰੀ ੧੮੧੭ ਈ: ਤੋਂ ਲੈ ਕੇ ੧੮੩੪ ਈ: ਤਕ ਜੰਗਾਂ ਯੁੱਧਾਂ ਵਿਚ ਸ਼ਹਿਜ਼ਾਦਿਆਂ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਦੁਸ਼ਮਣ ਵਿਰੁੱਧ ਲੜਦੇ ਰਹੇ ਅਤੇ ਸਿੱਖ ਫੌਜਾਂ ਨੂੰ ਯੋਗ ਅਗਵਾਈ ਦਿੰਦੇ ਰਹੇ। ੧੮੩੧ ਈ: ਵਿਚ ਸੱਯਦ ਅਹਿਮਦ ਬਰੇਲਵੀ ਵਿਰੁੱਧ ਦਰਿਆ ਅਟਕ ਦੇ ਲਾਗੇ ਹੋਏ ਯੁੱਧ ਵਿਚ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਐਸੇ ਜੌਹਰ ਦਿਖਾਏ ਕਿ ਪਠਾਣ ਇਹ ਕਹਿਣ ਲੱਗ ਪਏ ਸਨ, "ਖੁਦਾ ਹਮ ਖਾਲਸਾ ਸੁਦਾ" ਭਾਵ ਸਾਡੇ ਲਈ ਤਾਂ ਖਾਲਸਾ ਹੀ ਖੁਦਾ ਦੇ ਤੁੱਲ ਹੈ। ਇਹ ਉਹੀ ਪਠਾਣ ਕੌਮ ਸੀ ਜਿਸ ਨੂੰ ਸ਼ਕਤੀਸ਼ਾਲੀ ਅੰਗਰੇਜ਼ ਵੀ ਫਤਿਹ ਨਹੀਂ ਸੀ ਕਰ ਸਕਿਆ।

ਸਰਦਾਰ ਸ਼ਾਮ ਸਿੰਘ ਵੱਲੋਂ ਸਾਰੇ ਜੰਗਾਂ-ਯੁੱਧਾਂ ਵਿਚ ਦਿਖਾਈ ਜਾਂਬਾਜ਼ੀ, ਬਹਾਦਰੀ, ਨਿਪੁੰਨ ਯੁੱਧ ਨੀਤੀ ਸਦਕਾ ਉਹ ਖਾਲਸਾ ਫੌਜਾਂ ਵਿਚ ਬਹੁਤ ਸਤਿਕਾਰਿਆ ਜਾਣ ਲੱਗਾ। ਇਸ ਲੰਮੇ ਅਤੇ ਖਤਰਿਆਂ ਭਰੇ ਜੀਵਨ ਅਤੇ ਵਫਾਦਾਰੀ ਕਾਰਨ ਸਰਦਾਰ ਸ਼ਾਮ ਸਿੰਘ ਅਟਾਰੀ ਮਹਾਰਾਜਾ ਰਣਜੀਤ ਸਿੰਘ ਅਤੇ ਉਨ੍ਹਾਂ ਦੇ ਪਰਵਾਰ ਦੇ ਬਹੁਤ ਨੇੜੇ ਹੋ ਗਿਆ ਸੀ। ਲਾਹੌਰ ਦਰਬਾਰ ਵਿਚ ਵੀ ਉਸ ਦਾ ਸਤਿਕਾਰ ਬਹੁਤ ਵਧ ਗਿਆ ਸੀ।

ਇਸੇ ਨੇੜਤਾ ਅਤੇ ਵਿਸ਼ਵਾਸ ਦਾ ਨਤੀਜਾ ਸੀ ਕਿ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਪੋਤਰੇ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਸਰਦਾਰ ਸ਼ਾਮ ਸਿੰਘ ਅਟਾਰੀ ਦੀ ਲੜਕੀ ਬੀਬੀ ਨਾਨਕੀ ਨਾਲ ਨੀਯਤ ਕੀਤੀ। ਇਸ ਤਰ੍ਹਾਂ ਉਹ ਲਾਹੌਰ ਦਰਬਾਰ ਦਾ ਇਕ ਜਰਨੈਲ ਨਾ ਰਹਿ ਕੇ ਸ਼ਾਹੀ ਪਰਵਾਰ ਦਾ ਰਿਸ਼ਤੇਦਾਰ ਬਣ ਗਿਆ। ਮੰਗਣੀ ਦੀ ਰਸਮ ੧੮੩੫ ਈ: ਵਿਚ ਕੀਤੀ ਗਈ ਸੀ। ੧੮੩੭ ਈ: ਵਿਚ ਵਿਆਹ ਰਚਾਇਆ ਗਿਆ।

ਇਹ ਵਿਆਹ ਬੜੀ ਧੂਮ-ਧਾਮ ਨਾਲ ਕੀਤਾ ਗਿਆ। ਇਸ ਵਿਆਹ ਵਿਚ ਸਿੱਖ ਰਿਆਸਤਾਂ ਦੇ ਰਾਜੇ, ਪਹਾੜੀ ਰਾਜੇ, ਪੰਜਾਬ ਦੇ ਸਾਰੇ ਜਗੀਰਦਾਰ, ਈਸਟ ਇੰਡੀਆ ਕੰਪਨੀ ਵੱਲੋਂ ਕਮਾਂਡਰ-ਇਨ-ਚੀਫ਼ ਸਰ ਹੈਨਰੀ ਫੇਨ ਸ਼ਾਮਲ ਹੋਏ। ਵਿਆਹ ਤੋਂ ਦੋ ਦਿਨ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਰਾਮ ਬਾਗ ਸ੍ਰੀ ਅੰਮ੍ਰਿਤਸਰ ਵਿਖੇ ਚਲੇ ਗਏ। ੬ ਮਾਰਚ ਨੂੰ ਨਿਉਂਦਰੇ ਦੀ ਰਸਮ ਹੋਈ। ਸਭ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀਆਂ ਨੇ ੧੨੫ ਰੁਪਏ ਤੋਂ ਬਲੋ ਪਾਇਆ। ਸਰ ਹੈਨਰੀ ਫੇਨ ਨੇ ੧੫੦੦੦ ਤੇ ਬਲੋ ਵਜੋਂ ਭੇਟਾ ਕੀਤੇ। ੭ ਮਾਰਚ ਨੂੰ ਫੌਜਾਂ ਦੀਆਂ ਟੁੱਕੜੀਆਂ ਨੂੰ ਅਟਾਰੀ ਵੱਲ ਕੂਚ ਕਰਨ ਦਾ ਹੁਕਮ ਦਿੱਤਾ ਗਿਆ। ਇਸ ਰਾਤ ਪਿੰਡ ਬੋਪਾਰਾਏ ਉਤਾਰਾ ਕੀਤਾ ਗਿਆ। ੮ ਮਾਰਚ ਨੂੰ ਬਰਾਤ ਹਾਥੀਆਂ 'ਤੇ ਅਟਾਰੀ ਪਿੰਡ ਵੱਲ ਚੱਲੀ। ਮਹਾਰਾਜਾ ਰਣਜੀਤ ਸਿੰਘ ਨੇ ਹੀਰੇ ਜਵਾਹਰਾਤ ਪਹਿਨੇ ਹੋਏ ਸਨ ਅਤੇ ਡੌਲੇ 'ਤੇ ਕੋਹਿਨੂਰ ਹੀਰਾ ਚਮਕ ਰਿਹਾ ਸੀ। ਸਾਰੇ ਰਸਤੇ ਮਹਾਰਾਜਾ ਸਾਹਿਬ ਖ਼ੈਰਾਤ ਲੈਣ ਵਾਲਿਆਂ ਨੂੰ ਸੋਟ ਕਰਦੇ ਗਏ। ਸਰਦਾਰ ਸ਼ਾਮ ਸਿੰਘ ਨੇ ਅਟਾਰੀ ਪਹੁੰਚਣ 'ਤੇ ਬਰਾਤ ਦਾ ਸ਼ਾਨਦਾਰ ਸਵਾਗਤ ਕੀਤਾ। ਪਹਿਲਾਂ ਮਿਲਣੀ ਹੋਈ। ਫਿਰ ਮਹਾਰਾਜਾ ਰਣਜੀਤ ਸਿੰਘ ਦਾ ਉਤਾਰਾ ਬਾਰਾਂਦਰੀ ਵਿਚ ਕਰਵਾਇਆ ਗਿਆ। ਬਾਰਾਂਦਰੀ ਤੋਂ ਅਟਾਰੀ ਤਕ ਦੀਪਮਾਲਾ ਕੀਤੀ ਗਈ ਸੀ। ਮਹਾਰਾਜਾ ਸਾਹਿਬ ਜੰਞ ਦੇ ਅੱਗੇ ਲੱਗ ਕੇ ਅਨੰਦ ਕਾਰਜ ਲਈ ਗਏ।

੯ ਮਾਰਚ ਦੇ ਦਿਨ ਫੌਜਾਂ ਦੀ ਟੁੱਕੜੀ ਅਤੇ ਸਰਦਾਰ ਅਟਾਰੀ ਹੀ ਰਹੇ। ਲੌਢੇ ਵੇਲੇ ਖਟ ਦਾ ਵਿਹਾਰ ਵੇਖਣ ਲਈ ਮਹਾਰਾਜਾ ਸਾਹਿਬ ਖੁਦ ਗਏ। ਖਟ ਵਿਚ ਇਹ ਸਮਾਨ ਰੱਖਿਆ ਗਿਆ ਸੀ। ੧੧ ਜੋੜੇ ਤਿਉਰ ਤੇ ਬਿਉਰ, ੪ ਸੋਨੇ ਬਦੇ ਕਪੜੇ ਦੇ ਜੋੜੇ, ੧੦੧ ਊਠ, ੧੦੧ ਘੋੜੇ, ੧੦੧ ਗਾਈਆਂ, ੧੦੧ ਮੱਝਾਂ, ੧੦੧ ਬੱਕਰੀਆਂ, ਛੇ ਹਾਥੀ ਅਤੇ ਹੋਰ ਸੋਨੇ ਦੇ ਗਹਿਣੇ ਅਤੇ ਭਾਂਡੇ ਆਦਿ। ਡੋਲੀ ਦੀ ਰਵਾਨਗੀ ੧੦ ਮਾਰਚ ਨੂੰ ਹੋਈ। ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਕੇ ਅਕਾਲ ਪੁਰਖ

ਦਾ ਸ਼ੁਕਰਾਨਾ ਕੀਤਾ। ਅੰਗਰੇਜ਼ ਪ੍ਰਹੁਣਿਆਂ ਦੀ ਵਾਪਸੀ ਦੇ ਮੌਕੇ ਇਕ ਹੋਰ ਸਮਾਗਮ ਸਰਦਾਰ ਸ਼ਾਮ ਸਿੰਘ ਵੱਲੋਂ ਕਸੂਰ ਵਿਖੇ ਕਰਵਾਇਆ ਗਿਆ। ਇਸ ਵਿਆਹ ਨਾਲ ਸਰਦਾਰ ਸ਼ਾਮ ਸਿੰਘ ਨੂੰ ਅੰਤਰ-ਰਾਸ਼ਟਰੀ ਪ੍ਰਸਿੱਧੀ ਹਾਸਲ ਹੋਈ।

ਵਿਆਹ ਤੋਂ ਬਾਅਦ ਅਗਲੇ ਮਹੀਨੇ ਹੀ ਅਫਗਾਨਾਂ ਨੇ ਜਮਰੌਦ 'ਤੇ ਹਮਲਾ ਕਰ ਦਿੱਤਾ। ਸਰਦਾਰ ਹਰੀ ਸਿੰਘ ਨਲੂਆ ਨੇ ਭਾਵੇਂ ਅਫਗਾਨਾਂ ਨੂੰ ਭਜਾ ਦਿੱਤਾ ਸੀ ਪਰ ਉਹ ਆਪ ਇਕ ਅਫਗਾਨ ਦੀ ਗੋਲੀ ਦਾ ਸ਼ਿਕਾਰ ਹੋ ਕੇ ਸ਼ਹੀਦ ਹੋ ਗਏ। ਸਰਦਾਰ ਹਰੀ ਸਿੰਘ ਦੇ ਅਕਾਲ ਚਲਾਣੇ ਦੀ ਖਬਰ ਸੁਣਦਿਆਂ ਹੀ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਤੇਜਾ ਸਿੰਘ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਨੂੰ ਪਿਸ਼ਾਵਰ ਵੱਲ ਨੂੰ ਕੂਚ ਕਰਨ ਦਾ ਹੁਕਮ ਦਿੱਤਾ। ਕੰਵਰ ਨੌਨਿਹਾਲ ਸਿੰਘ ਅਤੇ ਮਹਾਰਾਜਾ ਰਣਜੀਤ ਸਿੰਘ ਨੇ ਵੀ ਪਿਸ਼ਾਵਰ ਨੂੰ ਚਾਲੇ ਪਾਏ। ਸਿੱਖ ਫੌਜਾਂ ਦੇ ਪਹੁੰਚਦਿਆਂ ਹੀ ਅਫਗਾਨ ਨੱਸ ਉੱਠੇ। ੧੮੩੮ ਈ: ਵਿਚ ਅੰਗਰੇਜ਼ਾਂ ਨੇ ਸ਼ਾਹ ਸੁਜਾਹ ਨੂੰ ਕਾਬਲ ਦੇ ਤਖਤ 'ਤੇ ਬਿਠਾਉਣ ਲਈ ਸਹਾਇਤਾ ਕੀਤੀ। ਇਸ ਮੌਕੇ ਮਹਾਰਾਜਾ ਰਣਜੀਤ ਸਿੰਘ ਨੇ ਵੀ ਕੰਵਰ ਨੌਨਿਹਾਲ ਸਿੰਘ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੂੰ ਸਿੱਖ ਫੌਜ ਦੇ ਕੇ ਨਾਲ ਭੇਜਿਆ। ਮਹਾਰਾਜਾ ਰਣਜੀਤ ਸਿੰਘ ਦੀ ਵਿਗੜ ਰਹੀ ਸਿਹਤ ਅਤੇ ਡੋਗਰਿਆਂ ਦੇ ਲਾਹੌਰ ਦਰਬਾਰ ਵਿਚ ਨਿੱਤ ਵਧ ਰਹੇ ਪ੍ਰਭਾਵ ਅਤੇ ਦਖਲ-ਅੰਦਾਜੀ ਕਾਰਨ ਸਰਦਾਰ ਸ਼ਾਮ ਸਿੰਘ ਅਟਾਰੀ ਚਿੰਤਤ ਸਨ। ਕਦੇ ਕਦਾਈਂ ਉਹ ਮਹਾਰਾਜਾ ਸਾਹਿਬ ਨਾਲ ਇਸ ਸਬੰਧੀ ਗੱਲ ਵੀ ਕਰਦੇ ਪਰੰਤੂ ਕਪਟੀ ਡੋਗਰੇ ਮਹਾਰਾਜਾ ਸਾਹਿਬ ਨੂੰ ਚਿਕਨੀਆਂ, ਚੋਪੜੀਆਂ ਗੱਲਾਂ ਕਰ ਕੇ ਅਤੇ ਮਹਾਰਾਜੇ ਦੇ ਰਿਸ਼ਤੇਦਾਰਾਂ ਅਤੇ ਸਰਦਾਰਾਂ ਬਾਰੇ ਚੁਗਲੀਆਂ ਕਰ ਕੇ ਕੰਨ ਭਰਦੇ ਰਹਿੰਦੇ ਸਨ, ਜਿਸ ਕਰਕੇ ਮਹਾਰਾਜਾ ਉਨ੍ਹਾਂ ਉੱਤੇ ਪੂਰਾ ਵਿਸਵਾਸ਼ ਕਰਦਾ ਸੀ। ਰਾਜ-ਗੱਦੀ 'ਤੇ ਬਿਰਾਜਮਾਨ ਹਰ ਵਿਅਕਤੀ ਦੀ ਇਹ ਕਮਜ਼ੋਰੀ ਹੋ ਨਿਬੜਦੀ ਹੈ ਜੋ ਅੰਤ ਨੂੰ ਰਾਜ ਕਰਨ ਵਾਲੇ ਅਤੇ ਰਾਜ (ਦੇਸ਼) ਲਈ ਅਤਿ ਘਾਤਕ ਸਿੱਧ ਹੁੰਦੀ ਹੈ। ਅਨੇਕਾਂ ਮੁਲਕਾਂ ਦੇ ਇਤਿਹਾਸ ਇਸ ਤੱਥ ਦੀ ਗਵਾਹੀ ਭਰਦੇ ਹਨ।

੧੮੩੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਪਿੱਛੋਂ ਲਾਹੌਰ ਦਰਬਾਰ ਨਿੱਤ ਦੀਆਂ ਨਵੀਆਂ ਸਾਜ਼ਸ਼ਾਂ ਦਾ ਗੜ੍ਹ ਬਣ ਕੇ ਰਹਿ ਗਿਆ ਸੀ। ਡੋਗਰਿਆਂ ਦੀਆਂ ਸਾਜ਼ਸ਼ਾਂ ਦੇ ਸ਼ਿਕਾਰ ਹੋਏ ਮਹਾਰਾਜਾ ਖੜਕ ਸਿੰਘ ਕੰਵਰ ਨੌਨਿਹਾਲ ਸਿੰਘ ਅਤੇ ਮਹਾਰਾਜਾ ਸ਼ੇਰ ਸਿੰਘ ਦੇ ਚਲਾਣੇ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਦੇ ਛੋਟੇ ਸਪੁੱਤਰ ਬਾਲਕ ਦਲੀਪ ਸਿੰਘ ਨੂੰ ਤਖਤ 'ਤੇ ਬਿਠਾਇਆ ਗਿਆ। ਹੁਣ ਉੱਥੇ ਸ. ਧਿਆਨ ਸਿੰਘ ਦੇ ਪੁੱਤਰ ਸ. ਹੀਰਾ ਸਿੰਘ ਆਦਿ ਡੋਗਰਿਆਂ ਦੀ ਨੀਤੀ ਚਲਦੀ ਸੀ ਜੋ ਅਸਲ ਵਿਚ ਰਾਜ-ਭਾਗ 'ਤੇ ਕਾਬਜ਼ ਸਨ। ਸਰਦਾਰਾਂ ਦੀਆਂ ਜਗੀਰਾਂ ਖੋਹੀਆਂ ਜਾਣ ਲੱਗੀਆਂ। ਡੋਗਰਿਆਂ ਦੀਆਂ ਗਲਤ ਅਤੇ ਸਿੱਖ ਵਿਰੋਧੀ ਨੀਤੀਆਂ ਅਤੇ ਸੁਆਰਥੀ ਪਹੁੰਚ ਕਾਰਨ ਸਰਦਾਰ ਸ਼ਾਮ ਸਿੰਘ ਅਟਾਰੀ ਦੇ ਡੋਗਰਿਆਂ ਨਾਲ ਮੱਤਭੇਦ ਡੂੰਘੇ ਹੋ ਗਏ। ਹੁਣ ਅੱਗ

ਨੂੰ ਆਈ ਹੀ ਘਰਵਾਲੀ ਬਣ ਬੈਠੀ ਸੀ। ਇਸ ਤੋਂ ਨਰਾਜ਼ ਹੋ ਕੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਛੁੱਟੀ ਲੈ ਕੇ ਕੁਝ ਦਿਨਾਂ ਲਈ ਆਪਣੀ ਜਗੀਰ 'ਤੇ ਚਲਾ ਗਿਆ। ਇਸ ਤੋਂ ਛੇਤੀ ਹੀ ਪਿਛੋਂ ਮਹਾਰਾਣੀ ਜਿੰਦਾਂ ਦੀ ਡੋਗਰਿਆਂ ਨਾਲ ਵਿਗੜ ਗਈ। ਇਸ ਲਈ ਸਰਦਾਰ ਸ਼ਾਮ ਸਿੰਘ ਨੂੰ ਵਾਪਸ ਬੁਲਾਇਆ ਗਿਆ। ਇਸ ਵੇਲੇ ਮਹਾਰਾਜਾ ਦਲੀਪ ਸਿੰਘ ਤਖਤ ਦਾ ਮਾਲਕ ਸੀ ਅਤੇ ਰਾਜਾ ਹੀਰਾ ਸਿੰਘ ਉਸ ਦਾ ਵਜ਼ੀਰ। ਮਹਾਰਾਣੀ ਜਿੰਦਾ ਰਾਜਾ ਹੀਰਾ ਸਿੰਘ ਦੇ ਹੱਥੋਂ ਤੰਗ ਆ ਗਈ ਸੀ। ਉਸ ਨੇ ਰਾਜਾ ਹੀਰਾ ਸਿੰਘ ਦੇ ਖਿਲਾਫ਼ ਸਿੱਖ ਫੌਜਾਂ ਦੀ ਮਦਦ ਮੰਗੀ। ਸਿੱਖ ਫੌਜਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਦਾ ਬਾਦਸ਼ਾਹ ਮੰਨਿਆ ਅਤੇ ਮਹਾਰਾਣੀ ਜਿੰਦਾ ਦਾ ਸਾਥ ਦਿੱਤਾ। ਇਹ ਵੇਖ ਕੇ ਰਾਜਾ ਹੀਰਾ ਸਿੰਘ ਅਤੇ ਸਾਜ਼ਸ਼ੀ ਪੰਡਤ ਜਲ੍ਹਾ ਸ਼ਾਹਦਰੇ ਵੱਲ ਨੂੰ ਭੱਜ ਨਿਕਲੇ ਜਿੱਥੇ ਉਹ ਲਾਹੌਰ ਦਰਬਾਰ ਦੇ ਖਿਲਾਫ਼ ਫੌਜ ਇਕੱਠੀ ਕਰ ਰਹੇ ਸਨ। ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਨੇ ਉਨ੍ਹਾਂ ਦਾ ਪਿੱਛਾ ਕੀਤਾ ਅਤੇ ਉਹ ਰਸਤੇ ਵਿਚ ਹੀ ਮਾਰ ਦਿੱਤੇ ਗਏ।

ਰਾਜਾ ਹੀਰਾ ਸਿੰਘ ਤੋਂ ਬਾਅਦ ਸਰਦਾਰ ਜਵਾਹਰ ਸਿੰਘ ਵਜ਼ੀਰ ਬਣਿਆ ਅਤੇ ਮਿਸਰ ਲਾਲ ਸਿੰਘ ਸਲਾਹਕਾਰ ਨਿਯੁਕਤ ਕੀਤਾ ਗਿਆ। ਆਪਣੇ ਆਪ ਨੂੰ ਇਨਸਾਫ਼ ਪਸੰਦ ਅਤੇ ਸਭਿਅਕ ਹੋਣ ਦਾ ਦਾਅਵਾ ਕਰਨ ਵਾਲੇ ਅੰਗਰੇਜ਼ ਦੇ ਚਿੱਟੇ ਸਰੀਰ ਵਿਚ ਪਿਆ ਕਾਲਾ ਦਿਲ ਪ੍ਰਗਟ ਹੋ ਗਿਆ। ਅੰਗਰੇਜ਼ ਮੁੱਢੋਂ ਹੀ ਮਨ ਦਾ ਕਾਲਾ ਸੀ ਅਤੇ ਸ਼ਾਤਰ ਸੀ। ਫਿਰੰਗੀ ਮਹਾਰਾਜੇ ਦੇ ਚਲਾਣੇ ਤੋਂ ਬਾਅਦ ਲਗਾਤਾਰ ਪੰਜਾਬ 'ਤੇ ਕਬਜ਼ਾ ਕਰਨ ਦੀਆਂ ਵਿਉਂਤਾ ਬਣਾ ਰਹੇ ਸਨ। ਬਾਕੀ ਦਾ ਸਾਰਾ ਭਾਰਤ ਅੰਗਰੇਜ਼ ਨੇ ਬਹੁਤ ਦੇਰ ਪਹਿਲਾਂ ਹੀ ਆਪਣਾ ਗ਼ੁਲਾਮ ਬਣਾ ਲਿਆ ਸੀ। ਅੰਗਰੇਜ਼ ਨੇ ਸਿੱਖ ਫੌਜ ਦੇ ਕਮਾਂਡਰ-ਇਨ-ਚੀਫ਼ ਮਿਸਰ ਤੇਜ ਸਿੰਘ ਅਤੇ ਸਲਾਹਕਾਰ ਮਿਸਰ ਲਾਲ ਸਿੰਘ ਦੋਨਾਂ ਪੂਰਬੀਆਂ ਅਤੇ ਜੰਮੂ ਦੇ ਡੋਗਰੇ ਰਾਜਾ ਗੁਲਾਬ ਸਿੰਘ ਨੂੰ ਆਪਣੇ ਨਾਲ ਮਿਲਾ ਲਿਆ। ਅੰਗਰੇਜ਼ਾਂ ਨਾਲ ਮਿਲੀ ਭੁਗਤ ਦੇ ਨਤੀਜੇ ਵਜੋਂ ਮਿਸਰ ਤੇਜ ਸਿੰਘ ਅਤੇ ਮਿਸਰ ਲਾਲ ਸਿੰਘ ਨੇ ਜਮੀਨੀ ਸਥਿਤੀ ਦੇ ਉਲਟ ਮੰਦਭਾਵਨਾ ਨਾਲ ਖਾਲਸਾ ਫੌਜਾਂ ਤੋਂ ਬਿਨਾਂ ਕਿਸੇ ਵਿਉਂਤਬੰਦੀ ਦੇ ਸਤਲੁਜ ਪਾਰ ਕਰ ਕੇ ਮੁਦਕੀ 'ਤੇ ਹਮਲਾ ਕਰਵਾ ਦਿੱਤਾ। ਉਨ੍ਹਾਂ ਨੇ ਸਿੱਖ ਫੌਜ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਇਸ ਦੀ ਹਾਰ ਕਰਵਾ ਦਿੱਤੀ। ਇਸ ਤੋਂ ਪਿਛੋਂ ਫੇਰੂ ਸ਼ਹਿਰ ਦੇ ਮੈਦਾਨ ਵਿਚ ਖਾਲਸਾ ਫੌਜ ਨੇ ਗੋਰਿਆਂ ਦੇ ਛੱਕੇ ਛੁਡਵਾ ਦਿੱਤੇ, ਪਰ ਤੇਜ ਸਿੰਘ ਅਤੇ ਲਾਲ ਸਿੰਘ ਦੀ ਬੇਈਮਾਨੀ ਅਤੇ ਗਦਾਰੀ ਕਾਰਨ ਇਸ ਜਿੱਤ ਦਾ ਫਾਇਦਾ ਨਾ ਉਠਾਇਆ ਗਿਆ। ਇਸ ਤੋਂ ਬਾਅਦ ਜਨਵਰੀ, ੧੮੪੬ ਈ: ਨੂੰ ਬਦੋਵਾਲ ਅਤੇ ਅਲੀਵਾਲ ਵਿਖੇ ਸਿੱਖ ਫੌਜ ਨੂੰ ਯੋਗ ਅਗਵਾਈ ਅਤੇ ਲੋੜੀਂਦਾ ਗੋਲਾ-ਬਾਰੂਦ ਨਾ ਮਿਲਣ ਕਰ ਕੇ ਹਾਰ ਦਾ ਮੂੰਹ ਵੇਖਣਾ ਪਿਆ। ਸਰਦਾਰ ਸ਼ਾਮ ਸਿੰਘ ਅਟਾਰੀ ਇਨ੍ਹਾਂ ਲੜਾਈਆਂ ਵਿਚ ਮੌਜੂਦ ਨਹੀਂ ਸੀ। ਫੇਰੂ ਸ਼ਹਿਰ ਦੀ ਜੰਗ ਪਿੱਛੋਂ ਮਹਾਰਾਣੀ ਜਿੰਦਾਂ ਨੇ ਸਰਦਾਰ ਸ਼ਾਮ ਸਿੰਘ ਨੂੰ ਲਾਹੌਰ ਆਉਣ ਲਈ ਸੁਨੇਹਾ ਦੇਣ ਲਈ ੧੦ ਘੋੜ ਸਵਾਰ ਭੇਜੇ। ਮਹਾਰਾਣੀ ਜਿੰਦ ਕੌਰ ਵੱਲੋਂ ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਲਿੱਖੀ ਚਿੱਠੀ ਵਿਚ

ਅੰਕਿਤ ਜਜ਼ਬਾਤ ਅਤੇ ਵਾਰਤਲਾਪ ਨੂੰ ਪੰਥ ਦੇ ਪ੍ਰਸਿੱਧ ਕਵੀ, ਢਾਡੀ, ਸਾਹਿਤਕਾਰ ਅਤੇ ਇਤਿਹਾਸਕਾਰ ਗਿਆਨੀ ਸੋਹਣ ਸਿੰਘ ਸੀਤਲ ਵੱਲੋਂ ਇੰਵ ਬਿਆਨ ਕੀਤਾ ਗਿਆ ਹੈ:-

*ਚਿਠੀ ਲਿਖੀ ਮਹਾਰਾਣੀ ਨੇ ਸ਼ਾਮ ਸਿੰਘ ਨੂੰ, ਬੈਠ ਰਿਹੈਂ ਕੀ ਚਿਤ ਵਿਚ ਧਾਰ ਸਿੰਘਾ।*
*ਦੋਵੇਂ ਜੰਗ ਮੁੱਦਕੀ ਫੇਰੂ ਸ਼ਹਿਰ ਵਾਲੇ, ਸਿੰਘ ਆਏ ਅੰਗ੍ਰੇਜ ਤੋਂ ਹਾਰ ਸਿੰਘਾ।*
*ਕਾਹਨੂੰ ਹਾਰਦੇ ਕਿਉਂ ਮਿਹਣੇ ਜੱਗ ਦਿੰਦਾ, ਜਿਉਂਦੀ ਹੁੰਦੀ ਜੇ ਅੱਜ ਸਰਕਾਰ ਸਿੰਘਾ।*
*ਤੇਗ ਸਿੰਘਾਂ ਦੀ ਤਾਂ ਖੁੰਢੀ ਨਹੀਂ ਹੋਈ, ਐਪਰ ਆਪਣੇ ਹੀ? ਹੋ ਗਏ ਗਦਾਰ ਸਿੰਘਾ।*
*ਹੁਣ ਵੀ ਚਮਕੀ ਨਾ ਜੇ ਸਿੰਘਾ ਤੇਗ ਤੇਰੀ, ਤਾਂ ਫਿਰ ਨਿਸ਼ਾਨ ਸਭ ਮਿਟਾਏ ਜਾਸਨ।*
*ਤੇਰੇ ਲਾਡਲੇ ਕੌਰ ਦੀ ਹਿੱਕ ਉੱਤੇ, ਕੱਲ ਨੂੰ ਝੰਡੇ ਗੈਰਾਂ ਦੇ ਝੁਲਾਏ ਜਾਸਨ।*
*ਪੁੱਟ ਸ਼ੇਰ-ਏ-ਪੰਜਾਬ ਦੀ ਮੜ੍ਹੀ ਤਾਈਂ, ਉਹਦੇ ਪੈਰਾਂ ਵਿਚ ਫੁਲ ਰੁਲਾਏ ਜਾਸਨ।*
*ਬਦਲੀ ਜਿਸ ਨੇ ਤਕਦੀਕ ਪੰਜਾਬ ਦੀ ਸੀ, ਉਹਦੀ ਆਤਮਾਂ ਨੂੰ ਤੀਰ ਲਾਏ ਜਾਸਨ।*
*ਅਜੇ ਸਮਾਂ ਈ ਵਕਤ ਸੰਭਾਲ ਸਿੰਘਾ, ਰੁੜ੍ਹੀ ਜਾਂਦੀ ਪੰਜਾਬ ਦੀ ਸ਼ਾਨ ਰੱਖ ਲੈ।*
*ਲਹਿੰਦੀ ਦਿਸੇ ਰਣਜੀਤ ਦੀ ਪੱਗ ਮੈਨੂੰ, ਮੋਏ ਮਿੱਤਰ ਦੀ ਯੋਧਿਆ ਆਨ ਰੱਖ ਲੈ।*

ਸਰਦਾਰ ਸ਼ਾਮ ਸਿੰਘ ਸੁਨੇਹਾ ਮਿਲਦੇ ਸਾਰ ਲਾਹੌਰ ਪਹੁੰਚੇ। ਸਰਦਾਰ ਸ਼ਾਮ ਸਿੰਘ ਨੇ ਜਦੋਂ ਸਾਰੀ ਸਥਿਤੀ ਦੀ ਛਾਣਬੀਣ ਕੀਤੀ ਤਾਂ ਸਿੱਖ ਫੌਜ ਦੀ ਕਮਾਨ ਸੰਭਾਲਣ ਤੋਂ ਉਨ੍ਹਾਂ ਦਾ ਮਨ ਹਿਚਕਿਚਾਇਆ ਕਿਉਂ ਕਿ ਫੌਜ ਵਿਚ ਡੋਗਰਿਆਂ ਅਤੇ ਪੂਰਬੀਆਂ ਵੱਲੋਂ ਪੈਦਾ ਕੀਤੀ ਗਈ ਫੁਟ, ਇਨ੍ਹਾਂ ਗਦਾਰਾਂ ਦੀ ਅੰਗਰੇਜ਼ ਨਾਲ ਸਾਜਬਾਜ ਅਤੇ ਲਾਹੌਰ ਦਰਬਾਰ ਦੇ ਰਾਜ ਪ੍ਰਬੰਧ ਉੱਤੇ ਮੁਕੰਮਲ ਕਬਜ਼ਾ ਆਦਿ ਕਾਰਨਾਂ ਦੇ ਮੱਦੇ-ਨਜ਼ਰ ਉਹ ਸਮਝ ਗਏ ਸਨ ਕਿ ਜਿਹੋ ਜਿਹੇ ਹਾਲਾਤ ਹਨ ਇਨ੍ਹਾਂ ਵਿਚ ਉਹ ਕੁਝ ਕਰ ਤਾਂ ਨਹੀਂ ਸਕਦੇ ਬਸ ਆਪਣੀ ਕੁਰਬਾਨੀ ਹੀ ਦੇ ਸਕਦੇ ਹਨ। ਲਾਹੌਰ ਦਰਬਾਰ ਅਤੇ ਪੰਜਾਬ ਦੀ ਸੁਤੰਤਰਤਾ ਦੀ ਭਾਵਨਾ ਉਨ੍ਹਾਂ ਦੇ ਦਿਲ ਵਿਚ ਇੰਨੀ ਧਸੀ ਹੋਈ ਸੀ ਕਿ ਉਨ੍ਹਾਂ ਨੇ ਇਕ ਵਾਰ ਅੰਗਰੇਜ਼ਾਂ ਨਾਲ ਦੋ ਹੱਥ ਕਰ ਕੇ ਕਿਸਮਤ ਅਜ਼ਮਾਉਣ ਦਾ ਫੈਸਲਾ ਕਰ ਲਿਆ। ਕਿਉਂਕਿ ਸਰਦਾਰ ਸ਼ਾਮ ਸਿੰਘ 'ਗੁਰੂ ਕਾ ਸਿੱਖ' ਸਿੰਘ ਸੂਰਮਾ ਅਤੇ ਲਾਹੌਰ ਦਰਬਾਰ ਅਤੇ ਸਰਕਾਰ-ਏ-ਖਾਲਸਾ ਦਾ ਪੱਕਾ ਹਿਤੈਸ਼ੀ ਸੀ। ਉਸ ਨੇ ਡੱਗਮੱਗ ਛੱਡ ਕੇ ਮੈਦਾਨ-ਏ-ਜੰਗ ਵਿਚ ਜੂਝਣ ਦਾ ਫੈਸਲਾ ਕਰ ਲਿਆ। ਉਨ੍ਹਾਂ ਦੇ ਸਾਹਮਣੇ ਕਬੀਰ ਜੀ ਵੱਲੋਂ ਸੰਸਾਰ ਨੂੰ ਬਖਸ਼ਿਆ ਮਹਾਨ ਸਿਧਾਂਤ ਬਤੌਰ ਪੱਥ-ਪਰਦਰਸ਼ਕ ਸੀ। ਭਗਤ ਕਬੀਰ ਜੀ ਇੰਵ ਫਰਮਾਉਂਦੇ ਹਨ:-

- *ਡਗਮਗ ਛਾਡਿ ਰੇ ਮਨ ਬਉਰਾ ॥*
  *ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥* (ਪੰਨਾ ੩੩੮)
- *ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ ॥*
  *ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥* (ਪੰਨਾ ੧੩੬੮)

ਗਦਾਰ ਤੇਜ ਸਿੰਘ ਨੇ ਸਰਦਾਰ ਸ਼ਾਮ ਸਿੰਘ ਨੂੰ ਅੰਗਰੇਜ਼ਾਂ ਨਾਲ ਜੰਗ ਨਾ ਕਰਨ

ਅਤੇ ਅੰਗਰੇਜ਼ ਦੀ ਅਧੀਨਗੀ ਕਬੂਲਣ ਦੀ ਸਲਾਹ ਦਿੱਤੀ। ਸਭਰਾਉਂ ਦੀ ਜੰਗ ਤੋਂ ਪਹਿਲੀ ਰਾਤ ੯ ਫਰਵਰੀ ੧੮੪੬ ਨੂੰ ਉਸ ਨੇ ਸਰਦਾਰ ਸ਼ਾਮ ਸਿੰਘ ਨਾਲ ਫਿਰ ਮੁਲਾਕਾਤ ਕੀਤੀ। ਉਸ ਨੇ ਕਿਹਾ ਅੰਗਰੇਜ਼ ਨੂੰ ਜਿੱਤਣਾ ਅਸੰਭਵ ਹੈ। ਇਸ ਲਈ ਉਸ ਨੇ ਸਰਦਾਰ ਸ਼ਾਮ ਸਿੰਘ ਨੂੰ ਰਣ ਵਿੱਚੋਂ ਭੱਜ ਜਾਣ ਦੀ ਪ੍ਰੇਰਨਾ ਵੀ ਦਿੱਤੀ। ਪਰ ਉਹ ਆਪਣੇ ਇਰਾਦੇ ਤੋਂ ਪਿੱਛੇ ਨਾ ਹਟੇ। ਇਹ ਤੱਥ ਕਨਿੰਘਮ ਨੇ ਆਪਣੀ ਪੁਸਤਕ 'ਹਿਸਟਰੀ ਆਫ਼ ਦ ਸਿਖਸ' ਵਿਚ ਅੰਕਿਤ ਕੀਤੇ ਹਨ। ਸਿੰਘਾਂ ਅਤੇ ਫਿਰੰਗੀਆਂ ਦੀਆਂ ਪਹਿਲੀਆਂ ਚਾਰ ਲੜਾਈਆਂ ਵਿਚ ਡੋਗਰਿਆਂ ਅਤੇ ਪੂਰਬੀਆਂ ਦੀਆਂ ਕਪਟੀ ਚਾਲਾਂ ਅਤੇ ਖਾਲਸਾ ਫੌਜਾਂ ਦੀ ਗਲਤ ਤਾਇਨਾਤੀ ਅਤੇ ਆਯੋਗ ਅਗਵਾਈ ਅਤੇ ਅੰਗਰੇਜ਼ ਨਾਲ ਮਿਲੀ-ਭੁਗਤ ਕਾਰਨ ਬਹੁਤ ਸਾਰੇ ਸਿੰਘ ਸਿਪਾਹੀਆਂ ਨੇ ਸ਼ਹੀਦੀ ਪਾਈ ਅਤੇ ਬਹੁਤਿਆਂ ਨੂੰ ਖਾਲਸਾ ਫੌਜਾਂ ਵਿੱਚੋਂ ਆਪਣੇ ਘਰਾਂ ਨੂੰ ਜਾਣ ਲਈ ਮਜਬੂਰ ਕਰ ਦਿੱਤਾ ਗਿਆ ਸੀ। ਇਤਿਹਾਸਕਾਰਾਂ ਅਨੁਸਾਰ ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਸਭ ਕੁਝ ਚਿੱਟੇ ਦਿਨ ਵਾਂਗ ਸਪਸ਼ਟ ਸੀ ਪਰੰਤੂ ਉਹ ਸਿੰਘ ਸੂਰਮਾ ਅਤੇ ਮਹਾਨ ਯੋਧਾ ਸੀ। ਯੁੱਧ ਵਿੱਚੋਂ ਭੱਜਣਾ ਉਹ ਜਾਣਦਾ ਹੀ ਨਹੀਂ ਸੀ ਪਰੰਤੂ ਮੈਦਾਨ-ਏ-ਜੰਗ ਵਿਚ ਜੂਝਦਿਆਂ ਆਪਣੇ ਦੇਸ਼, ਕੌਮ, ਰਾਜ, ਗੈਰਤ ਅਤੇ ਗੌਰਵ ਦੀ ਖਾਤਰ ਸ਼ਹੀਦੀ ਪਾ ਜਾਣਾ ਹੀ ਉਸ ਦਾ ਪਰਮ ਧਰਮ-ਕਰਮ ਸੀ। ਜਿਸ ਨੂੰ ਨਿਭਾਉਣ ਲਈ ਉਹ ਪੂਰੀ ਤਰ੍ਹਾਂ ਤਿਆਰ ਅਤੇ ਦ੍ਰਿੜ੍ਹ ਸੰਕਲਪ ਸੀ। ਸਰਦਾਰ ਸ਼ਾਮ ਸਿੰਘ ਅਟਾਰੀ ਦੇ ਸਾਹਮਣੇ ਤਾਂ ਭਗਤ ਕਬੀਰ ਜੀ ਵੱਲੋਂ ਦਿੱਤਾ ਮਹਾਨ ਸਿਧਾਂਤ ਸਾਹਮਣੇ ਸੀ:-

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥* *(ਪੰਨਾ ੧੧੦੫)*

ਤੇਜ ਸਿੰਘ ਅਤੇ ਲਾਲ ਸਿੰਘ ਨੇ ਸਿੱਖਾਂ ਦੀ ਮੋਰਚਾਬੰਦੀ ਦਾ ਨਕਸ਼ਾ ਅੰਗਰੇਜ਼ਾਂ ਨੂੰ ਦੇ ਦਿੱਤਾ ਸੀ ਅਤੇ ਖਾਲਸਾ ਫੌਜਾਂ ਦੀ ਹਾਰ ਅਤੇ ਗੋਰਿਆਂ ਦੀ ਜਿੱਤ ਯਕੀਨੀ ਬਣਾਉਣ ਹਿਤ ਸਾਰੀ ਸਾਜ਼ਸ਼ ਤਹਿ ਕਰ ਲਈ ਗਈ। ਇਸ ਨਾਲੋਂ ਵੀ ਖਤਰਨਾਕ ਲਾਹੌਰ ਦਰਬਾਰ ਦੇ ਮੁਖਤਿਆਰ-ਏ-ਆਮ ਵਜ਼ੀਰ ਡੋਗਰੇ ਰਾਜਾ ਗੁਲਾਬ ਸਿੰਘ ਨੇ ਅੰਗਰੇਜ਼ ਨਾਲ ਆਪਣੇ ਨਿੱਜੀ ਲਾਭਾਂ ਦੇ ਬਦਲ ਵਿਚ ਅੰਗਰੇਜ਼ ਦੀ ਜਿੱਤ ਯਕੀਨੀ ਬਣਾਉਣ ਹਿੱਤ ਸਾਜ਼ਸ਼ ਤਹਿ ਕਰ ਲਈ ਜੋ ਇਸ ਤਰ੍ਹਾਂ ਸੀ:-

ਪਹਿਲਾਂ ਅੰਗਰੇਜ਼ ਸਿੱਖ ਫੌਜ ਉੱਤੇ ਹਮਲਾ ਕਰਨਗੇ ਅਤੇ ਤੁਰੰਤ ਖਾਲਸਾ ਫੌਜ ਦੇ ਸਰਦਾਰ ਫੌਜ ਤੋਂ ਵੱਖ ਹੋ ਜਾਣਗੇ।

ਖਾਲਸਾ ਫੌਜਾਂ ਦੇ ਹਾਰ ਜਾਣ ਮਗਰੋਂ ਲਾਹੌਰ ਦਰਬਾਰ ਖਾਲਸਾ ਫੌਜਾਂ ਦਾ ਸਾਥ ਛੱਡ ਦੇਵੇਗਾ।

ਸਤਲੁਜ ਤੋਂ ਅੱਗੇ ਅੰਗਰੇਜ਼ਾਂ ਦਾ ਕਿਤੇ ਟਾਕਰਾ ਨਹੀਂ ਕੀਤਾ ਜਾਵੇਗਾ ਅਤੇ ਲਾਹੌਰ ਨੂੰ ਜਾਣ ਵਾਲੀ ਸੜਕ ਅੰਗਰੇਜ਼ੀ ਫੌਜ ਲਈ ਖੁੱਲ੍ਹੀ ਛੱਡ ਦਿੱਤੀ ਜਾਵੇਗੀ।

ਰਾਜਾ ਗੁਲਾਬ ਸਿੰਘ ਭਾਰੀ ਇਨਾਮ ਦੇ ਨਾਲ-ਨਾਲ ਜੰਮੂ ਦਾ ਸੁਤੰਤਰ ਰਾਜਾ ਮੰਨ

ਲਿਆ ਜਾਵੇਗਾ।

ਇਸ ਲਈ ਸੂਰਜ ਚੜ੍ਹਦੇ ਸਾਰ ਹੀ ਜਦੋਂ ਧੁੰਦ ਹਲਕੀ ਹੋਣ ਲੱਗੀ ਤਾਂ ਅੰਗਰੇਜ਼ਾਂ ਨੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਅੰਗਰੇਜ਼ਾਂ ਨੇ ਪਹਿਲਾਂ ਸੱਜੇ ਪਾਸੇ ਵਾਲੇ ਮੋਰਚਿਆਂ 'ਤੇ ਹਮਲਾ ਕੀਤਾ। ਸਰਦਾਰ ਸ਼ਾਮ ਸਿੰਘ ਹਰ ਥਾਂ ਜਾ ਕੇ ਸਿੱਖਾਂ ਨੂੰ ਹੱਲਾ-ਸ਼ੇਰੀ ਦਿੰਦੇ ਰਹੇ। ਅੰਗਰੇਜ਼ਾਂ ਦਾ ਪਹਿਲਾ ਹਮਲਾ ਪਛਾੜ ਦਿੱਤਾ ਗਿਆ। ਅੰਗਰੇਜ਼ ਜਰਨੈਲ ਗਿਲਬਰਟ ਦੇ ਦਸਤਿਆਂ ਨੇ ਦੂਜਾ ਹਮਲਾ ਕੀਤਾ ਪਰ ਉਸ ਨੂੰ ਨੁਕਸਾਨ ਉਠਾ ਕੇ ਪਿੱਛੇ ਹਟਣਾ ਪਿਆ ਫਿਰ ਸਰ ਹੈਰੀ ਸਮਿੱਥ ਦਾ ਡਵੀਜ਼ਨ ਸਿੱਖ ਫੌਜਾਂ ਦੇ ਖੱਬੇ ਮੋਰਚੇ ਵੱਲ ਵਧਿਆ ਪਰ ਉਸ ਦਾ ਹਮਲਾ ਵੀ ਬੁਰੀ ਤਰ੍ਹਾਂ ਪਛਾੜ ਦਿੱਤਾ ਗਿਆ। ਇਸ ਲੜਾਈ ਦਾ ਜ਼ਿਕਰ ਸ਼ਾਹ ਮੁਹੰਮਦ ਨੇ ਇਸ ਤਰ੍ਹਾਂ ਕੀਤਾ ਹੈ:-

*ਸਿੰਘਾਂ ਮਾਰ ਕੇ ਕੱਟਕ ਮੁਕਾਏ ਦਿਤੇ, ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ।*
*ਲੰਦਨ ਟਾਪੂਆਂ ਵਿਚ ਕੁਰਲਾਹਟ ਪਈ, ਕੁਰਸੀ ਚਾਰ ਹਜ਼ਾਰ ਹੈ ਸੱਖਣੀ ਸੀ।*

ਗਹਿਗਚ ਲੜਾਈ ਹੋ ਰਹੀ ਸੀ। ਅੰਗਰੇਜ਼ਾਂ ਨੇ ਆਪਣਾ ਤੋਪਖਾਨਾ ਅੱਗੇ ਵਧਾ ਕੇ ਗੋਲਾਬਾਰੀ ਕੀਤੀ ਅਤੇ ਪਿਆਦਾ ਫੌਜ ਸਿੱਖਾਂ ਦੇ ਕੇਂਦਰੀ ਮੋਰਚੇ ਤਕ ਪਹੁੰਚ ਗਈ। ਇਸ ਵੇਲੇ ਵੀ ਸਿੱਖ ਡਟੇ ਰਹੇ ਅਤੇ ਅੰਗਰੇਜ਼ੀ ਫੌਜ ਦਾ ਮੁਕਾਬਲਾ ਕਰਦੇ ਰਹੇ। "ਰਹਿਤਨਾਮਾ ਗੁਰੂ ਖਾਲਸਾ ਜੀ ਕਾ" ਵਿਚ ਗਣੇਸ਼ ਦਾਸ ਲਿਖਦੇ ਹਨ ਕਿ ਸਿੰਘਾਂ ਨੇ ਫਿਰੰਗੀਆਂ ਨੂੰ ਵੱਢ ਕੇ ਧਰਤੀ 'ਤੇ ਵਿਛਾ ਦਿੱਤਾ ਜਿਵੇਂ ਜੰਗਲ ਵਿਚ ਵਾਢੀ ਸਮੇਂ ਬਿਰਛਾਂ ਨੂੰ ਵੱਢ ਕੇ ਧਰਤੀ 'ਤੇ ਸੁੱਟ ਦੇਈਦਾ ਹੈ। ਉਹ ਲਿਖਦੇ ਹਨ:-

*ਸਿੰਘਨ ਮਾਰੇ ਤੁਰਕ ਬਹੁ, ਡਿਗੇ ਮੂਰਛਾ ਖਾਇ।*
*ਜਿਉਂ ਵਾਢੀ ਬਨ ਮੇਂ ਪਰਤ, ਬਿਰਛਮ ਕਾਟ ਵਿਛਾਏ।*

ਇਸ ਵੇਲੇ ਗਦਾਰ ਤੇਜ ਸਿੰਘ, ਜੋ ਖਾਲਸਾ ਫੌਜਾਂ ਦਾ ਕਮਾਂਡਰ ਸੀ, ਪਹਿਲਾਂ ਤਹਿ ਸ਼ੁਦਾ ਸਾਜ਼ਸ਼ ਅਧੀਨ ਮੈਦਾਨ ਵਿੱਚੋਂ ਭੱਜ ਗਿਆ ਅਤੇ ਜਾਂਦਾ ਹੋਇਆ ਬੇੜੀਆਂ ਦੇ ਪੁਲ ਦੀ ਵਿਚਕਾਰਲੀ ਬੇੜੀ ਡੋਬ ਗਿਆ। ਅੰਗਰੇਜ਼ ਸਿੱਖਾਂ 'ਤੇ ਭਾਰੂ ਹੋ ਚੁੱਕੇ ਸਨ ਅਤੇ ਉਨ੍ਹਾਂ ਦੀਆਂ ਤੋਪਾਂ ਉੱਤੇ ਵੀ ਕਬਜ਼ਾ ਹੋ ਗਿਆ ਸੀ। ਆਪਣੀ ਫੌਜ ਦੀ ਹਾਰ ਹੁੰਦੀ ਵੇਖ ਕੇ ਸਰਦਾਰ ਸ਼ਾਮ ਸਿੰਘ ਘੋੜੀ ਭਜਾ ਕੇ ਤਲਵਾਰ ਚਲਾਉਂਦੇ ਲੜਾਈ ਵਿਚ ਘੁਸ ਗਏ। ਉਨ੍ਹਾਂ ਨੇ ਅਖੀਰੀ ਦਮ ਤਕ ਜਵਾਨਾਂ ਨੂੰ ਡਟੇ ਰਹਿਣ ਲਈ ਵੰਗਾਰ ਪਾਈ। ਉਨ੍ਹਾਂ ਦੀ ਛਾਤੀ ਗੋਲੀਆਂ ਨਾਲ ਛੱਲਣੀ-ਛੱਲਣੀ ਹੋ ਗਈ ਅਤੇ ਉਹ ਲੜਦੇ ਹੋਏ ਸ਼ਹੀਦ ਹੋ ਗਏ। ਖਾਲਸਾਈ ਫੌਜਾਂ ਦਾ ਸ਼ਾਹੀ ਝੰਡਾ ਡਿੱਗ ਗਿਆ ਅਤੇ ਸਭਰਾਉਂ ਦੀ ਜੰਗ ਖਾਲਸਾ ਫੌਜ ਹਾਰ ਗਈ। ਸ਼ਾਹ ਮੁਹੰਮਦ ਇਸ ਬਾਰੇ ਇਉਂ ਵੈਣ ਪਾਉਂਦਾ ਹੋਇਆ ਹੰਝੂ ਕੇਰਦਾ ਹੈ:-

*ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਫੌਜਾਂ ਦੋਵੇਂ ਪਾਤਸ਼ਾਹੀ ਭਾਰੀਆਂ ਨੇ,*
*ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ, ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ।*
*ਸ਼ਾਹ ਮੁਹੰਮਦਾਂ ਇਕ ਸਰਕਾਰ ਬਾਝੋਂ, ਫੌਜਾਂ ਜਿਤਕੇ ਅੰਤ ਨੂੰ ਹਾਰੀਆਂ ਹਨ।*
*ਸਣੇ ਆਦਮੀ ਗੋਲੀਆਂ ਨਾਲ ਉਡਣ, ਹਾਥੀ ਢਾਉਂਦੇ ਸਣੇ ਅੰਬਾਰੀਆਂ ਨੇ,*

*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।*

ਅਤੇ ਇਸ ਜੰਗ ਦੇ ਹਾਲਾਤ ਨੂੰ ਬੜੀ ਬਰੀਕੀ ਨਾਲ ਸ਼ਾਹ ਮੁਹੰਮਦ ਬਿਆਨ ਕਰਦਾ ਹੋਇਆ ਸਿੰਘ ਸੂਰਮਿਆਂ ਅਤੇ ਖਾਲਸਾ ਫੌਜ ਦੀ ਸੂਰਮਗਤੀ, ਯੁੱਧ ਬੀਰਤਾ ਸਿੰਘਤੱਵ ਦੇ ਜੋਸ਼ ਅਤੇ ਜਜ਼ਬੇ ਅਤੇ ਯੋਗਦਾਨ ਬਾਰੇ ਇਉਂ ਬਿਆਨ ਕਰਦਾ ਹੈ:-

*ਆਈਆਂ ਪੜਤਲਾਂ ਜੋੜ ਕੇ ਤੋਪਖਾਨੇ, ਅੱਗੋਂ ਸਿੰਘਾਂ ਨੇ ਪਾਸੜੇ ਮੋੜ ਦਿਤੇ।*
*ਸੇਵਾ ਸਿੰਘ ਤੇ ਮਾਖੇ ਖਾਂ ਹੋਏ ਸਿੱਧੇ, ਹੱਲੇ ਤਿੰਨ ਫਿਰੰਗੀ ਦੇ ਤੋੜ ਦਿਤੇ।*
*ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ, ਬੰਨ ਸਸਤ੍ਰੀਂ ਜੋੜ ਵਿਛੋੜ ਦਿਤੇ।*
*ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਿਚੋੜ ਦਿਤੇ।*

ਅੰਗਰੇਜ਼ ਲਿਖਾਰੀ ਕਰਨਲ ਕਨਿੰਘਮ ਲਿਖਦਾ ਹੈ ਕਿ ਉਹ (ਸਰਦਾਰ ਸ਼ਾਮ ਸਿੰਘ ਅਟਾਰੀ) ਸ਼ਹੀਦ ਤਾਂ ਹੋ ਗਏ ਪਰ ਅੰਗਰੇਜ਼ ਕੌਮ 'ਤੇ ਸਿੱਖਾਂ ਦੀ ਬਹਾਦਰੀ ਦਾ ਸਿੱਕਾ ਬਿਠਾ ਗਏ। ਅੰਗਰੇਜ਼ਾਂ ਨੂੰ ਇਹ ਗਿਆਨ ਹੋ ਗਿਆ ਕਿ ਸਿੱਖਾਂ ਨਾਲ ਸਾਹਮਣੇ ਮੱਥੇ ਸੱਚਾਈ ਅਤੇ ਅਸੂਲਾਂ ਦੀ ਲੜਾਈ ਲੜ ਕੇ ਨਹੀਂ ਜਿੱਤਿਆ ਜਾ ਸਕਦਾ। ਸ਼ਹੀਦ ਹੋਇਆ ਸਰਦਾਰ ਸ਼ਾਮ ਸਿੰਘ ਅਟਾਰੀ ਉਨ੍ਹਾਂ ਨੂੰ ਇੱਕ ਜੇਤੂ ਜਰਨੈਲ ਨਜ਼ਰ ਆਉਂਦਾ ਸੀ। ਫਿਰੰਗੀ ਸੱਚਮੁੱਚ ਹੀ ਉਸ ਦੀ ਦਲੇਰੀ, ਦ੍ਰਿੜ੍ਹਤਾ ਅਤੇ ਸੂਰਮਗਤੀ 'ਤੇ ਅੱਸ਼-ਅੱਸ਼ ਕਰ ਰਿਹਾ ਸੀ। ਸਰਦਾਰ ਸ਼ਾਮ ਸਿੰਘ ਨੇ ਉਸ ਲੜਾਈ ਵਿਚ ਅੰਗਰੇਜ਼ਾਂ ਦੇ ਕਈ ਹਮਲੇ ਪਛਾੜ ਦਿੱਤੇ ਸਨ। ਜਿਸ ਵਿਚ ਉਸ ਦਾ ਆਪਣਾ ਗਦਾਰ ਕਮਾਂਡਰ ਹੀ ਹਰਾਉਣ ਵਾਲਾ ਸੀ। ਉਹ ਗਦਾਰ ਕਮਾਂਡਰ ਹੀ ਆਪ ਜੰਗ ਵਿੱਚੋਂ ਭੱਜ ਗਿਆ ਸੀ। ਉਸ ਨੇ ਸਰਦਾਰ ਸ਼ਾਮ ਸਿੰਘ ਨੂੰ ਆਪਣੇ ਨਾਲ ਭਗੌੜਾ ਬਣਨ ਦੀ ਸਲਾਹ ਦਿੱਤੀ ਸੀ। ਉਸ ਦੀ ਪ੍ਰੇਰਨਾ ਨਾਲ ਹੀ ਕਈ ਸਿਪਾਹੀ ਰਣ ਵਿੱਚੋਂ ਭੱਜ ਗਏ ਅਤੇ ਗੋਲਾ ਬਰੂਦ ਸਪਲਾਈ ਕਰਨ ਵਾਲਿਆਂ ਨੇ ਵੀ ਹੇਰਾ-ਫੇਰੀ ਕਰ ਕੇ ਬਰੂਦ ਦੀ ਥਾਂ ਸਰੋਂ ਭੇਜ ਕੇ ਤੋਪਖਾਨੇ ਨੂੰ ਕਮਜੋਰ ਕੀਤਾ। ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਜਦੋਂ ਫੌਜ ਦਾ ਨਕਸ਼ਾ ਹੀ ਦੁਸ਼ਮਣ ਨੂੰ ਦੇ ਦਿੱਤਾ ਜਾਵੇ ਤਾਂ ਦੁਸ਼ਮਣ ਲਈ ਜੰਗ ਜਿੱਤਣਾ ਬਹੁਤ ਅਸਾਨ ਹੋ ਜਾਂਦਾ ਹੈ ਅਤੇ ਇਹ ਅੰਗਰੇਜ਼ ਦੀ ਬਹਾਦਰੀ ਦੀ ਲੜਾਈ ਨਾ ਰਹਿ ਕੇ ਧੋਖੇ, ਛਲ, ਕਪਟ ਅਤੇ ਗਦਾਰ ਡੋਗਰੇ ਅਤੇ ਪੂਰਬੀ ਕਮਾਂਡਰਾਂ ਦੀ ਗਦਾਰੀ ਦੀ ਲੜਾਈ ਬਣ ਜਾਂਦੀ ਹੈ। ਇਸੇ ਲਈ ਸ਼ਾਹ ਮੁਹੰਮਦ ਸਿੱਖਾਂ ਦੀ ਹਾਰ 'ਤੇ ਕੂਕ ਉੱਠਦਾ ਹੈ:

*ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।*
*ਸ਼ਾਹ ਮੁਹੰਮਦਾ ਇਕ ਸਰਕਾਰ ਬਾਜੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।*

ਗਿਆਨੀ ਗਿਆਨ ਸਿੰਘ ਤਵਾਰੀਖ ਗੁਰੂ ਖਾਲਸਾ ਭਾਗ ਦੂਜਾ ਦੇ ਸਫ਼ਾ ੪੭੮ 'ਤੇ ਖਾਲਸਾ ਫੌਜਾਂ ਵੱਲੋਂ ਵਿਖਾਏ ਲਾਮਿਸਾਲ ਜੌਹਰ, ਫੌਜ ਦੇ ਮੁਖੀਆਂ ਮਿਸਰ ਲਾਲ ਸਿੰਘ, ਮਿਸਰ ਤੇਜ ਸਿੰਘ ਪੂਰਬੀਆਂ ਅਤੇ ਲਾਹੌਰ ਦਰਬਾਰ ਦੇ ਮੁਖੀ ਵਜ਼ੀਰ, ਜੰਮੂ ਦੇ ਡੋਗਰੇ ਰਾਜਾ ਗੁਲਾਬ ਸਿੰਘ ਦੀ ਸਰਕਾਰੇ ਖਾਲਸਾ, ਪੰਜਾਬ ਦੇਸ਼ ਅਤੇ ਖਾਲਸਾਈ ਫੌਜਾਂ ਨਾਲ ਕੀਤੀ ਗਦਾਰੀ, ਧੋਖਾਧੜੀ ਅਤੇ ਬੇਈਮਾਨੀ ਬਾਰੇ ਲਿਖਦਿਆਂ ਇਸ ਮਹਾਂਯੁੱਧ ਦੀ ਤੁਲਨਾ ਸੰਸਾਰ ਪ੍ਰਸਿੱਧ ਲੜਾਈਆਂ ਨਾਲ ਕਰਦਿਆਂ ਲਿਖਦੇ ਹਨ ਕਿ "ਜਦੋਂ ਫੌਜ ਦੇ

ਮੁਖੀ ਭੱਜ ਨਿਕਲੇ ਅਤੇ ਜਾਂਦੇ ਸਮੇਂ ਦਰਿਆ 'ਤੇ ਬਣਿਆ ਕਿਸ਼ਤੀਆਂ ਦਾ ਪੁਲ ਵੀ ਤਬਾਹ ਕਰ ਗਏ ਤਾਂ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਰਹਿੰਦੀ ਖੂੰਹਦੀ ਖਾਲਸਾ ਫੌਜ ਨੂੰ ਵੰਗਾਰਿਆ ਅਤੇ ਕਿਹਾ, "ਐ ਬਹਾਦਰ ਖਾਲਸਾ ਕੌਮ! ਲੂਣ ਤੇ ਧਰਮ ਦੀ ਸ਼ਰਤ 'ਤੇ ਜਿਊਣ ਨਾਲੋਂ ਮਰ ਜਾਣਾ ਹੱਛਾ ਹੈ ਆਪਣੇ ਗੁਰੂ ਸਾਹਿਬਾਨ ਦਾ ਹੁਕਮ ਪੂਰਾ ਕਰੋ ਕਿਉਂਕਿ ਉਸ ਤੇ ਚੱਲਣਾ ਆਪ ਦਾ ਧਰਮ ਹੈ। ਅੱਗੇ ਵਧ ਕੇ ਮਰੋ ਮਾਰੋ, ਜਿਸ ਤੋਂ ਉਹ ਦਰਜਾ ਮਿਲੇਗਾ ਜਿਸ ਦੇ ਵਾਸਤੇ ਬੜੇ-ਬੜੇ ਰਿਸ਼ੀ, ਮੁਨੀ ਤੇ ਤਪੱਸਵੀ ਯਾਚਨਾ ਕਰਦੇ ਹਨ। ਪਿਆਰੇ ਭਰਾਓ! ਲੂਣ ਅਤੇ ਧਰਮ ਦੀ ਸ਼ਰਤ ਖਾਤਰ ਜਾਨ ਦੇਣੀ ਹੀ ਫਤਿਹ ਹੈ, ਲੜਾਈ ਦੇ ਮੈਦਾਨ ਵਿੱਚੋਂ ਨੱਸ ਜਾਣਾ ਸਿੰਘਾਂ ਦਾ ਕੰਮ ਨਹੀਂ ਤੇ ਇਹ ਵੀ ਸਮਝ ਲਉ ਕਿ ਹੁਣ ਨੱਸ ਕੇ ਵੀ ਜਾਨ ਨਹੀਂ ਬਚੇਗੀ ਕਿਉਂਕਿ ਕੋਈ ਰਾਹ ਨੱਸ ਜਾਣ ਨੂੰ ਨਹੀਂ ਰਿਹਾ, ਤਿੰਨ ਪਾਸੀਂ ਦੁਸ਼ਮਣ ਦੀ ਸੈਨਾ ਤੁਹਾਡੀ ਜਾਨ ਲੈਣ ਲਈ ਤਿਆਰ ਖੜੀ ਹੈ, ਚੌਥੇ ਪਾਸੇ ਦਰਿਆ ਸਤਲੁਜ ਜ਼ੋਰਾਂ 'ਤੇ ਹੈ, ਜੋ ਪੁਲ ਸੀ, ਉਹ ਬੇਧਰਮੀ ਤੇਜ ਸਿੰਘ ਤੋੜ ਗਿਆ ਹੈ, ਸਿਵਾਏ ਸਾਹਮਣੇ ਹੋ ਕੇ ਲੜਨ ਦੇ ਹੋਰ ਕੋਈ ਰਾਹ ਨਹੀਂ ਨਜ਼ਰ ਆਉਂਦਾ, ਹੁਣ ਤੇਗ ਤਲਵਾਰ ਪੂਰੇ ਸਿੰਘਤੱਵ ਦੇ ਜੋਸ਼ ਅਤੇ ਜਜ਼ਬੇ ਨਾਲ ਵਾਹ ਦਿਓ, ਦਸਮੇਸ਼ ਜੀ ਦਾ ਫੁਰਮਾਨ ਹੈ:-

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।*

(ਜਦ ਕੰਮ ਸਾਰਿਆ ਹੀਲਿਆ ਤੋਂ ਲੰਘ ਜਾਵੇ ਤਾਂ ਤੇਗ ਨੂੰ ਹੱਥ ਵਿਚ ਲੈਣਾ ਜਾਇਜ਼ ਹੈ)

ਸਰਦਾਰ ਸ਼ਾਮ ਸਿੰਘ ਦੀਆਂ ਇਨ੍ਹਾਂ ਗੱਲਾਂ ਨੇ ਸਿੰਘਾਂ ਵਿਚ ਜਾਨ ਪਾ ਦਿੱਤੀ। ਸਿੰਘ ਤੋਪਾਂ ਨੂੰ ਤਖਤਿਆਂ ਤੋਂ ਗਿਰਾ ਕੇ ਬੰਦੂਕਾਂ ਨੂੰ ਮੋਢਿਆ ਤੋਂ ਸੁੱਟ ਆਪਣੀ ਸਦਾ ਦੀ ਮਿਆਰੀ ਕਿਰਪਾਨ (ਸ੍ਰੀ ਸਾਹਿਬ) ਨੂੰ ਧੂਹ ਕੇ ਵੈਰੀ ਦੇ ਦਲਾਂ 'ਤੇ ਸ਼ੇਰਾਂ ਵਾਂਗ ਗੱਜ ਕੇ ਜਾ ਪਏ, ਦੁਪਹਿਰ ਤਕ ਇਨ੍ਹਾਂ ਸ਼ੇਰਾਂ ਦੇ ਅੱਗੇ ਅੰਗਰੇਜ਼ੀ ਸਿਪਾਹੀ ਬੱਕਰੀਆਂ ਦੀ ਤਰ੍ਹਾਂ ਨੱਸਦੇ ਜਾ ਰਹੇ ਸਨ। ਜਿੱਧਰ ਚਿੱਟੇ ਕੱਪੜੇ ਵਾਲਿਆਂ ਦਾ ਝੁੰਡ ਵੇਖਦੇ ਉੱਧਰ ਹੀ ਜਾ ਪੈਂਦੇ ਇਨ੍ਹਾਂ ਦੇ ਪੈਂਦੇ ਹੀ ਮੈਦਾਨ ਖਾਲੀ ਨਜ਼ਰ ਆ ਜਾਂਦਾ। ਸਿੱਖਾ 'ਤੇ ੧੨੦ ਤੋਪਾਂ ਅਤੇ ੧੯੦੦੦ ਬੰਦੂਕਾਂ ਅੱਗ ਵਰ੍ਹਾ ਰਹੀਆਂ ਸਨ, ਜਿਸ ਤੋਂ ਛਾਨਣੀ ਵਾਂਗ ਛੇਕ-ਛੇਕ ਹੋ ਸਿੱਖ ਪਤੰਗਿਆ ਦੀ ਤਰ੍ਹਾਂ ਗਿਰ ਰਹੇ ਸਨ ਪਰੰਤੂ ਪਿੱਛੇ ਨਹੀਂ ਸਨ ਹਟਦੇ। ਲਾਸ਼ਾਂ ਦੇ ਢੇਰ ਲੱਗ ਗਏ ਅਤੇ ਜਮੀਨ ਲਾਲ ਹੋ ਗਈ। ਇਸ ਲੜਾਈ ਦਾ ਹਾਲ ਲਿਖਦਿਆਂ ਤਾਂ ਕਲਮ ਦਾ ਸੀਨਾ ਫਟਦਾ ਹੈ। ਲਾਰਡ ਗਫ਼ ਤੇ ਲਾਰਡ ਹਾਰਡਿੰਗ ਆਦਿਕ ਵੱਡੇ-ਵੱਡੇ ਅੰਗਰੇਜ਼ਾਂ ਨੇ ਬੜੇ ਸੁਨੇਹੇ ਭੇਜੇ ਕਿ ਤੁਸੀ ਹਥਿਆਰ ਸੁੱਟ ਦੇਵੋ ਤਾਂ ਜੋ ਤੁਹਾਡੀ ਜਾਨ ਬਖਸ਼ੀ ਕੀਤੀ ਜਾਵੇ, ਪਰੰਤੂ ਸਿੱਖਾਂ ਨੇ ਦੁਸ਼ਮਣ ਦਾ ਪੱਲਾ ਫੜ ਕੇ ਜਿਊਣ ਨਾਲੋਂ ਸ਼ਹੀਦ ਹੋਣਾ ਹੀ ਠੀਕ ਸਮਝਿਆ ਅਰਥਾਤ ਅਧੀਨਤਾ ਸਵੀਕਾਰ ਨਹੀਂ ਕੀਤੀ। ਖਾਲਸਾ ਅਕਾਲ ਪੁਰਖ ਅਤੇ ਆਪਣੇ ਸਤਿਗੁਰਾਂ ਤੋਂ ਸਿਵਾਏ ਹੋਰ ਕਿਸੇ ਦੀ ਅਧੀਨਗੀ ਕਬੂਲ ਹੀ ਨਹੀਂ ਕਰਦਾ। ਸਰਦਾਰ ਸ਼ਾਮ ਸਿੰਘ ਗਲ ਵਿਚ ਕਫ਼ਨੀ ਪਾਈ, ਘੋੜੇ 'ਤੇ ਸਵਾਰ ਹੱਥ ਵਿਚ

ਨੰਗੀ ਤਲਵਾਰ ਲਈ, 'ਕਿੱਥੇ ਹੈ ਲਾਟ? ਕਿੱਥੇ ਹੈ ਲਾਟ?' ਕਹਿੰਦਾ ਅੰਗਰੇਜ਼ਾਂ ਦੀ ਫੌਜ ਦੇ ਸਮੁੰਦਰ ਵਿਚ ਜਾ ਵੜਿਆ, ਦਸਾਂ ਵੀਹਾਂ ਨੂੰ ਕਤਲ ਕਰਦਾ ਆਪ ਵੀ ਟੁੱਕੜੇ-ਟੁੱਕੜੇ ਹੋ ਆਪਣੇ ਭਰਾਵਾਂ ਦੀਆਂ ਲਾਸ਼ਾਂ ਵਿਚ ਸੌਂ ਗਿਆ। ਭਾਵੇਂ ਸਰਦਾਰ ਸ਼ਾਮ ਸਿੰਘ ਦੇ ਡਿੱਗਦੇ ਹੀ ਲਾਹੌਰ ਦਰਬਾਰ ਦਾ ਝੰਡਾ ਡਿੱਗ ਪਿਆ ਅਤੇ ਮੈਦਾਨ ਅੰਗਰੇਜ਼ਾਂ ਦੇ ਹੱਥ ਆਇਆ। ਅੰਤ ਨੂੰ ਜਦ ਅੰਗਰੇਜ਼ੀ ਰਸਾਲੇ ਅਤੇ ਪਲਟਨਾਂ ਜਿਨ੍ਹਾਂ ਦੀ ਗਿਣਤੀ ੩੦ ਹਜ਼ਾਰ ਦੇ ਕਰੀਬ ਸੀ ਇੱਕੋ ਵੇਰ ਤਿੰਨਾਂ ਪਾਸਿਆਂ ਤੋਂ ਸਿੱਖਾਂ ਨੂੰ ਘੇਰ ਕੇ ਅੱਗ ਵਰਸਾਂਦੇ ਹੋਏ ਅੱਗੇ ਵਧਣਾ ਸ਼ੁਰੂ ਕੀਤਾ, ਭਲਾ ਫਿਰ ਤਲਵਾਰ ਦੀ ਲੜਾਈ ਕਿਸ ਤਰ੍ਹਾਂ ਲੜੀ ਜਾਵੇ। ਕਨਿੰਘਮ ਲਿਖਦਾ ਹੈ ਕਿ ਭਾਵੇਂ ਇਹ ਸਭ ਕੁਝ ਹੋਇਆ ਪਰੰਤੂ ਕਿਸੇ ਸਿੱਖ ਨੇ ਅਧੀਨਤਾ ਸਵੀਕਾਰ ਨਹੀਂ ਕੀਤੀ ਅਤੇ ਨਾ ਕਿਸੇ ਨੇ ਪਨਾਹ ਮੰਗੀ ਉਹ ਬਰਾਬਰ ਆਪਣੇ ਦੁਸ਼ਮਣ ਦੇ ਸਾਹਮਣੇ ਤੇਗਾਂ ਉਠ-ਉਠ ਕੇ ਗਰਜਦੇ ਰਹੇ, ਫਤਿਹ ਪਾਣ ਵਾਲੀ ਕੌਮ ਹਾਰਨ ਵਾਲਿਆਂ ਦੀ ਇਸ ਬੇਅੰਤ ਦਲੇਰੀ ਅਤੇ ਅਦੁੱਤੀ ਬਹਾਦਰੀ ਵੇਖ ਕੇ ਹੈਰਾਨ ਸੀ। ਸਾਰੇ ਅੰਗਰੇਜ਼ ਅਫਸਰਾਂ ਦੇ ਮੂੰਹ ਤੋਂ ਅਵੱਸੋਂ ਵਾਹ-ਵਾਹ ਨਿਕਲਦੀ ਸੀ। ਇਸ ਲੜਾਈ ਵਿਚ ੨੦੮੩ ਅੰਗਰੇਜ਼ੀ ਫੌਜ ਦੇ ਫੱਟੜ ਅਤੇ ੩੨੦ ਮਾਰੇ ਗਏ। ੫-੬ ਹਜਾਰ ਸਿੱਖ ਉਸ ਦਿਨ ਲੂਣ ਹਲਾਲ ਕਰਦੇ ਹੋਏ ਸ਼ਹੀਦ ਹੋ ਸਦਾ ਲਈ ਸਵਰਗਾਂ ਵਿਚ ਚਲੇ ਗਏ।

ਸਰਦਾਰ ਸ਼ਾਮ ਸਿੰਘ ਅਟਾਰੀ ਦੀ ਕੁਰਬਾਨੀ ਪੰਜਾਬ ਦੀ ਮਹਾਨ ਵੀਰ ਰਣ-ਭੂਮੀ ਲਈ ਇਕ ਚਾਨਣ-ਮੁਨਾਰੇ ਦਾ ਕੰਮ ਦਿੰਦੀ ਰਹੇਗੀ। ਉਨ੍ਹਾਂ ਨੇ ਦੇਸ਼ ਪੰਜਾਬ ਦੀ ਰੱਖਿਆ, ਅਜ਼ਾਦੀ ਅਤੇ ਸਵੈਮਾਣ ਲਈ ਸਿਰ ਧੜ ਦੀ ਬਾਜੀ ਲਾ ਦਿੱਤੀ। ਅੰਗਰੇਜ਼ ਵਿਰੁੱਧ ੧੮੪੬ ਈ: ਵਿਚ ਹੋਈ ਸਿੰਘਾਂ ਅਤੇ ਫਿਰੰਗੀਆਂ ਦਰਮਿਆਨ ਲੜਾਈ ਵਿਚ ਮੂਹਰਲੀ ਕਤਾਰ ਵਿਚ ਲੜ ਕੇ ਅਤੇ ਸ਼ਹੀਦੀ ਦੇ ਕੇ ਸਰਦਾਰ ਸ਼ਾਮ ਸਿੰਘ ਅਟਾਰੀ ਅੰਗਰੇਜ਼ ਪਾਸੋਂ ਦੇਸ਼ ਦੀ "ਅਜ਼ਾਦੀ ਦੀ ਲਹਿਰ" ਦੇ ਮੋਢੀ ਬਣੇ। ਸੱਚਮੁੱਚ ਹੀ ਸਰਦਾਰ ਸ਼ਾਮ ਸਿੰਘ ਅਟਾਰੀ ਭਾਵੇਂ ਰਣ-ਭੂਮੀ ਵਿਚ ਸਿੱਖੀ ਸਿਦਕ, ਸਿੰਘਤੱਵ ਦਾ ਜਜ਼ਬਾ, ਆਪਣੀ ਕੌਮ ਅਤੇ ਦੇਸ਼ ਪੰਜਾਬ ਪ੍ਰਤੀ ਵਫਾਦਾਰੀ ਨਿਭਾਉਂਦਿਆਂ ਤੂੰਬਾ-ਤੂੰਬਾ ਹੋ ਗਏ ਪਰੰਤੂ ਆਖਰੀ ਦਮ ਤਕ ਉਹ ਚਟਾਨ ਵਾਂਗ ਦ੍ਰਿੜ੍ਹ ਰਹੇ। ਕਿਸੇ ਨੇ ਠੀਕ ਕਿਹਾ ਹੈ :-

*ਬੋਟੀ ਬੋਟੀ ਹੋ ਗਿਆ, ਸਿੱਖੀ ਨਹੀਂ ਸੂਰਮੇ ਹਾਰੀ।*
*ਵਿਰਲੇ ਜੰਮਣ ਜੱਗ ਤੇ, ਇਹੋ ਜਿਹੇ ਪਰਉਪਕਾਰੀ।*

ਮਹਾਨ ਜਰਨੈਲ ਸਰਦਾਰ ਸ਼ਾਮ ਸਿੰਘ ਅਟਾਰੀ ਦੀ ਯਾਦ ਵਿਚ ਭਾਰਤ-ਪਾਕਿ ਵਾਹਘਾ ਸਰਹੱਦ 'ਤੇ ਜਰਨੈਲ ਸ਼ਾਮ ਸਿੰਘ ਅਟਾਰੀ ਯਾਦਗਾਰੀ ਗੇਟ, ਉਨ੍ਹਾਂ ਦੇ ਨਗਰ ਅਟਾਰੀ ਵਿਖੇ ਉਨ੍ਹਾਂ ਦੀ ਯਾਦਗਾਰ ਅਤੇ ਸਭਰਾਵਾਂ ਵਿਖੇ, ਜਿੱਥੇ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਮੈਦਾਨ-ਏ-ਜੰਗ ਵਿਚ ਜੂਝਦਿਆਂ ਸ਼ਹੀਦੀ ਪਾਈ ਸੀ, ਵਿਖੇ ਉਨ੍ਹਾਂ ਦੀ ਯਾਦ ਵਿਚ ਇੱਕ ਗੁਰਦੁਆਰਾ ਸਾਹਿਬ, ਕਾਲਜ ਅਤੇ ਸਕੂਲ ਸੁਸ਼ੋਭਿਤ ਹਨ। ਇਸ ਗੁਰਦੁਆਰਾ ਸਾਹਿਬ ਅਤੇ ਉਨ੍ਹਾਂ ਦੇ ਨਗਰ ਵਿਖੇ ਹਰ ਸਾਲ ਸ਼ਹੀਦੀ ਜੋੜ-ਮੇਲਾ ਮਨਾਇਆ ਜਾਂਦਾ ਹੈ। ■

# ਸਿੰਘਾਂ ਨੇ ਗੋਰਿਆਂ ਦੇ ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ

*-ਸ. ਹਰਸ਼ਰਨ ਸਿੰਘ**

ਜੀ ਹਾਂ! ਇਹ ਇਕ ਹਕੀਕਤ ਹੈ। ਇਕ ਸੱਚਾਈ ਹੈ ਕਿ ਖਾਲਸਾ ਫੌਜਾਂ ਨੇ ਅੰਗਰੇਜ਼ਾਂ ਨੂੰ ਸਾਰੀਆਂ ਲੜਾਈਆਂ ਵਿਚ ਸਿਰਫ਼ ਹਰਾਇਆ ਹੀ ਨਹੀਂ ਸੀ, ਸਗੋਂ ਉਨ੍ਹਾਂ ਦੀ ਚੰਗੀ ਤਰ੍ਹਾਂ ਖੁੰਬ ਠੱਪ ਕੇ ਰੱਖ ਦਿੱਤੀ ਸੀ। ਅੰਗਰੇਜ਼ਾਂ ਨੂੰ ਉਦੋਂ ਸਿੱਖਾਂ ਨਾਲ ਹੋਈਆਂ ਜੰਗਾਂ ਦੇ ਮੁਕਾਬਲੇ ਤੇ ਵਾਟਰਲੂ ਦੀ ਲੜਾਈ ਬੜੀ ਛੋਟੀ ਜਿਹੀ ਨਜ਼ਰ ਆਉਣ ਲੱਗ ਪਈ ਸੀ। ਵਾਟਰਲੂ ਦੀ ਲੜਾਈ ਦੇ ਸਾਰੇ ਨਾਇਕ (ਅੰਗਰੇਜ਼ ਜਰਨੈਲ) ਪੰਜਾਬ ਦੀ ਧਰਤੀ ਦੀ ਮਿੱਟੀ ਚੱਟਣ ਲਈ ਮਜਬੂਰ ਹੋ ਗਏ ਸਨ। ਅੰਗਰੇਜ਼ਾਂ ਅਤੇ ਸਿੱਖਾਂ ਦੀਆਂ ਲੜਾਈਆਂ ਦੌਰਾਨ, ਜੇਕਰ ਖਾਲਸਾ ਫੌਜ ਦੀ ਕਮਾਂਡ ਕਿਸੇ ਇਮਾਨਦਾਰ ਅਤੇ ਦੇਸ਼ ਭਗਤ ਸੈਨਾਪਤੀ ਦੇ ਹੱਥਾਂ ਵਿਚ ਹੁੰਦੀ ਤਾਂ ਇਹ ਗੱਲ ਯਕੀਨੀ ਸੀ ਕਿ ਅੰਗਰੇਜ਼ ਹਿੰਦੁਸਤਾਨ ਦੀ ਹਕੂਮਤ ਛੱਡ ਕੇ ਭੱਜ ਜਾਂਦੇ ਅਤੇ ਇੰਗਲੈਂਡ ਜਾ ਕੇ ਸਾਹ ਲੈਂਦੇ।

ਸਿੱਖ ਗੁਰੂ ਸਾਹਿਬਾਨ ਵੱਲੋਂ ਪ੍ਰਚਾਰੇ ਸਰਬ-ਸਾਂਝੀਵਾਲਤਾ ਦੇ ਸੰਕਲਪ ਨੇ ਪੰਜਾਬ ਦੀ ਧਰਤੀ ਨੂੰ ਇਕ ਨਵੀਂ ਨੁਹਾਰ ਬਖ਼ਸ਼ ਦਿੱਤੀ ਸੀ। ਸਰਬ-ਸਾਂਝੀਵਾਲਤਾ ਦੇ ਸੰਕਲਪ ਨਾਲ ਸਿੱਖ ਧਰਮ, ਪੰਜਾਬ ਵਿਚ ਇਕ ਸੁਤੰਤਰ ਹਸਤੀ ਦੇ ਰੂਪ ਵਿਚ ਉਭਰਨਾ ਸ਼ੁਰੂ ਕਰਦਾ ਹੈ। ਅਠਾਰ੍ਹਵੀਂ ਸਦੀ ਵਿਚ ਸਿੱਖ ਕੌਮ ਇਕ ਰਾਜਨੀਤਿਕ ਸ਼ਕਤੀ ਵਜੋਂ ਸਥਾਪਿਤ ਹੋਣ ਲੱਗ ਪੈਂਦੀ ਹੈ। ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿਚ ਸਿੱਖਾਂ ਦੀ ਸ਼ਕਤੀ ਨੂੰ ਇਕ ਵਿਸ਼ੇਸ਼ ਭੂਗੋਲਿਕ ਇਕਾਈ ਦੇ ਤੌਰ ’ਤੇ ਸਥਾਪਿਤ ਕਰਕੇ ‘ਰਾਜ ਕਰੇਗਾ ਖਾਲਸਾ’ ਦੇ ਸੰਕਲਪ ਨੂੰ ਸਾਕਾਰ ਰੂਪ ਦੇ ਦਿੱਤਾ ਸੀ। ਖਾਲਸਾ ਰਾਜ ਦੀਆਂ ਨੀਹਾਂ ਸਰਬ-ਸਾਂਝੀਵਾਲਤਾ ’ਤੇ ਆਧਾਰਿਤ ਸਨ। ਇਹੀ ਕਾਰਨ ਹੈ ਕਿ ਖਾਲਸਾ ਰਾਜ ਦੇ ਅਜਿੱਤ ਹੋਣ ਦੀ ਧਮਕ, ਕੇਵਲ ਭਾਰਤ ਵਿਚ ਹੀ ਨਹੀਂ, ਬਲਕਿ ਯੂਰਪੀ ਦੇਸ਼ਾਂ ਵਿਚ ਵੀ ਜਾ ਪੁੱਜੀ ਸੀ। ਇਸ ਗੱਲ ਦੀ ਪੁਸ਼ਟੀ ਕਵੀ ਸ਼ਾਹ ਮੁਹੰਮਦ ਆਪਣੇ ਨਿਰਾਲੇ ਅੰਦਾਜ਼ ਵਿਚ ਇੰਵ ਕਰਦਾ ਹੈ:

*ਸ਼ਾਹ ਮੁਹੰਮਦਾ ਗਲ ਤਾਂ ਸੋਈ ਹੋਣੀ ਜਿਹੜਾ ਕਰੇਗਾ ਖਾਲਸਾ ਪੰਥ ਮੀਆਂ*

ਅੰਗਰੇਜ਼ ਇਕ ਮਕਾਰ ਲੂੰਬੜ ਦੀ ਤਰ੍ਹਾਂ ਇਹ ਗੱਲ ਚੰਗੀ ਤਰ੍ਹਾਂ ਸਮਝਦੇ ਸਨ ਕਿ ਸਰਬ-ਸਾਂਝੀਵਾਲਤਾ ਦੇ ਸੰਕਲਪ ਹੇਠ ਪਲੇ, ਖਾਲਸਾ ਰਾਜ ਨੂੰ ਹਰਾਉਣਾ ਕੇਵਲ ਕਠਿਨ ਹੀ ਨਹੀਂ, ਸਗੋਂ ਨਾਮੁਮਕਿਨ ਜਿਹੀ ਗੱਲ ਹੈ। ਇਹੀ ਕਾਰਨ ਹੈ ਕਿ ਅੰਗਰੇਜ਼ਾਂ ਨੇ ਸ਼ੇਰ-ਏ-ਪੰਜਾਬ ਦੇ ਜਿਊਂਦੇ-ਜੀਅ ਤਾਂ ਖਾਲਸਾ ਰਾਜ ਵੱਲ ਬੁਰੀ ਨਜ਼ਰ ਨਾਲ ਵੇਖਣ ਦਾ ਹੀਆ ਵੀ ਨਹੀਂ ਕੀਤਾ ਸੀ। ਪਰ ਸ਼ੇਰੇ-ਪੰਜਾਬ ਦੇ ਅਕਾਲ ਚਲਾਣਾ ਕਰਨ ਉਪਰੰਤ,

** # ੪੩, ਚਰਨ ਬਾਗ, ਪਟਿਆਲਾ। ਫੋਨ : ੯੪੧੭੭-੦੯੩੪੩*

ਇਸ ਮਕਾਰ ਲੂੰਬੜ ਨੇ ਆਪਣੀਆਂ ਕੋਝੀਆਂ ਅਤੇ ਕਮੀਨੀਆਂ ਹਰਕਤਾਂ ਨੂੰ ਸਿਰੇ ਚੜ੍ਹਾਉਣ ਲਈ ਹਰ ਪ੍ਰਕਾਰ ਦੇ ਹੱਥਕੰਡੇ ਅਪਣਾਉਣੇ ਸ਼ੁਰੂ ਕਰ ਦਿੱਤੇ। ਮਹਾਰਾਜੇ ਦੇ ਅਕਾਲ ਚਲਾਣੇ ਤੋਂ ਲੈ ਕੇ ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਰਲੇਵੇਂ ਤਕ ਅੰਗਰੇਜ਼ਾਂ ਵੱਲੋਂ ਕੀਤੀਆਂ ਗਈਆਂ ਸਾਰੀਆਂ ਹਰਕਤਾਂ ਗੈਰ-ਕਾਨੂੰਨੀ, ਗੈਰ-ਦੋਸਤਾਨਾ, ਗੈਰ-ਇਖ਼ਲਾਕੀ ਅਤੇ ਅਸਭਿਅਕ ਸਨ। ਅੰਗਰੇਜ਼ ਮਹਾਰਾਜੇ ਨਾਲ ਕੀਤੀਆਂ ਸਾਰੀਆਂ ਸੰਧੀਆਂ ਨੂੰ ਆਪਣੇ ਪੈਰਾਂ ਤਲੇ ਲਤਾੜਦੇ ਹੋਏ ਸੰਧੀ ਦੀਆਂ ਸਾਰੀਆਂ ਸ਼ਰਤਾਂ ਭੰਗ ਕਰ ਰਹੇ ਸਨ।

ਸੰਨ ੧੮੪੨ ਵਿਚ ਅੰਗਰੇਜ਼ਾਂ ਵੱਲੋਂ ਅਫਗਾਨਿਸਤਾਨ ਦੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ ਦੇਣ ਕਾਰਨ, ਅਫਗਾਨਾਂ ਨੇ ਚਾਰ ਹਜ਼ਾਰ ਤੋਂ ਵੀ ਵੱਧ ਅੰਗਰੇਜ਼ੀ ਫੌਜ ਦਾ ਕਤਲ-ਏ-ਆਮ ਕਰ ਦਿੱਤਾ ਸੀ। ਉਸ ਸਮੇਂ ਅੰਗਰੇਜ਼ਾਂ ਨੂੰ ਅੰਤਰ-ਰਾਸ਼ਟਰੀ ਪੱਧਰ 'ਤੇ ਬਹੁਤ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ ਸੀ। ਫਿਰ ਅੰਗਰੇਜ਼ਾਂ ਨੇ ਮਹਾਰਾਜਾ ਸ਼ੇਰ ਸਿੰਘ ਦੀ ਚਾਪਲੂਸੀ ਅਤੇ ਮਿੰਨਤਾਂ ਤਰਲੇ ਕਰ ਕੇ ੧੫ ਹਜ਼ਾਰ ਖਾਲਸਾ ਫੌਜ ਦੀ ਮਦਦ ਨਾਲ ਅਫਗਾਨਿਸਤਾਨ 'ਤੇ ਹਮਲਾ ਕਰ ਕੇ ਆਪਣੀ ਹਾਰ ਦਾ ਬਦਲਾ ਲੈ ਲਿਆ ਸੀ। ਇਸ ਤਰ੍ਹਾਂ ਖਾਲਸਾ ਫੌਜ ਦੀ ਮਦਦ ਸਦਕਾ, ਅੰਗਰੇਜ਼ਾਂ ਦੀ ਗੁਆਚੀ ਹੋਈ ਸ਼ਾਨ ਬਹਾਲ ਹੋ ਸਕੀ ਸੀ। ਉਸ ਸਮੇਂ ਦੇ ਹਿੰਦੁਸਤਾਨ ਦੇ ਗਵਰਨਰ ਜਨਰਲ ਲਾਰਡ ਐਲਨਬਰੋ ਨੇ ਆਪਣੇ ਨਿੱਜੀ ਸਕੱਤਰ ਨੂੰ ਵਿਸ਼ੇਸ਼ ਤੌਰ 'ਤੇ ਲਾਹੌਰ ਭੇਜ ਕੇ, ਮਹਾਰਾਜਾ ਸ਼ੇਰ ਸਿੰਘ ਦਾ ਧੰਨਵਾਦ ਕੀਤਾ ਸੀ। ਪਰ ਅੰਦਰੋਂ-ਅੰਦਰ ਅੰਗਰੇਜ਼ ਕਿਸੇ ਤਰ੍ਹਾਂ ਵੀ ਖੁਸ਼ ਨਹੀਂ ਸਨ। ਕਿਉਂਕਿ ਉਨ੍ਹਾਂ ਨੂੰ ਹੁਣ ਖਾਲਸਾ ਫੌਜ ਦੀ ਅਸਲ ਸ਼ਕਤੀ ਦਾ ਪਤਾ ਲੱਗ ਗਿਆ ਸੀ। ਉਹ ਹੁਣ ਇਹ ਗੱਲ ਸੋਚਣ ਲਈ ਮਜਬੂਰ ਹੋ ਗਏ ਸਨ ਕਿ ਖਾਲਸਾ ਫੌਜਾਂ ਨੂੰ ਆਹਮੋਂ-ਸਾਹਮਣੀ ਲੜਾਈ ਵਿਚ ਕਿਸੇ ਤਰ੍ਹਾਂ ਵੀ ਹਰਾਇਆ ਨਹੀਂ ਜਾ ਸਕਦਾ। ਖਾਲਸਾ ਫੌਜਾਂ ਨੂੰ ਹਰਾਉਣ ਅਤੇ ਪੰਜਾਬ 'ਤੇ ਕਬਜ਼ਾ ਕਰਨ ਲਈ ਹੁਣ ਅੰਗਰੇਜ਼ਾਂ ਨੂੰ ਧੋਖਾਧੜੀ, ਲੂੰਬੜ ਚਾਲਾਂ ਅਤੇ ਗਦਾਰਾਂ ਦੀ ਸਹਾਇਤਾ ਦੀ ਲੋੜ ਸੀ। ਇਸ ਤਰ੍ਹਾਂ ਅੰਗਰੇਜ਼ ਕੌਮ ਜਿਸ ਥਾਲੀ ਵਿੱਚੋਂ ਖਾ ਰਹੀ ਸੀ ਉਸੇ ਵਿਚ ਹੀ ਛੇਕ ਕਰੀ ਜਾ ਰਹੀ ਸੀ।

ਅੰਗਰੇਜ਼ਾਂ ਨੇ ਇਕ ਵੱਡੀ ਸਾਜ਼ਿਸ਼ ਰਚਨੀ ਸ਼ੁਰੂ ਕਰ ਦਿੱਤੀ। ਇਸ ਸਾਜ਼ਿਸ਼ ਵਿਚ ਹਿੰਦੁਸਤਾਨ ਦਾ ਗਵਰਨਰ ਜਨਰਲ, ਅੰਗਰੇਜ਼ੀ ਫੌਜ ਦਾ ਕਮਾਂਡਰ-ਇਨ-ਚੀਫ਼, ਇੰਗਲੈਂਡ ਦਾ ਪ੍ਰਧਾਨ ਮੰਤਰੀ ਅਤੇ ਉਸ ਸਮੇਂ ਦੇ ਇੰਗਲੈਂਡ ਦੇ ਸਭ ਤੋਂ ਪ੍ਰਸਿੱਧ ਜਰਨੈਲ ਡਿਊਕ ਆਫ ਵਲਿੰਗਟਨ ਅਤੇ ਹੋਰ ਕਈ ਜਰਨੈਲ ਸ਼ਾਮਲ ਸਨ। ਇਨ੍ਹਾਂ ਸਾਰੇ ਜਰਨੈਲਾਂ ਨੇ ਵਾਟਰਲੂ ਦੀ ਪ੍ਰਸਿੱਧ ਲੜਾਈ ਵਿਚ ਨੈਪੋਲੀਅਨ ਨੂੰ ਹਰਾ ਕੇ, ਉਸ ਨੂੰ ਬੰਦੀ ਬਣਾ ਲਿਆ ਸੀ। ਵਾਟਰਲੂ ਦੀ ਲੜਾਈ ਵਿਚ ਅੰਗਰੇਜ਼ ਫੌਜਾਂ ਦਾ ਕਮਾਂਡਰ -ਇਨ-ਚੀਫ਼, ਡਿਊਕ ਆਫ ਵਲਿੰਗਟਨ ਸੀ। ਅੰਗਰੇਜ਼ਾਂ ਦੁਆਰਾ ਰਚੀਆਂ ਸਾਜ਼ਿਸ਼ਾਂ ਅਧੀਨ ਖਾਲਸਾ ਦਰਬਾਰ ਦੇ ਸਾਰੇ ਅਮੀਰ ਵਜ਼ੀਰ ਅਤੇ ਹੋਰ ਡੋਗਰੇ ਭਰਾ ਗੁਲਾਬ ਸਿੰਘ, ਧਿਆਨ ਸਿੰਘ

ਤੇ ਸੁਚੇਤ ਸਿੰਘ ਅੰਗਰੇਜ਼ਾਂ ਨਾਲ ਅੰਦਰਖਾਤੇ ਸਮਝੌਤੇ ਕਰੀ ਬੈਠੇ ਸਨ। ਇਸ ਤੋਂ ਇਲਾਵਾ ਮਿਸਰ ਲਾਲ ਸਿੰਘ ਅਤੇ ਮਿਸਰ ਤੇਜ ਸਿੰਘ ਨੇ ਵੀ ਖਾਲਸਾ ਰਾਜ ਨਾਲ ਗਦਾਰੀ ਕਰਨ ਲਈ ਆਪਣੀਆਂ-ਆਪਣੀਆਂ ਸ਼ਰਤਾਂ ਅੰਗਰੇਜ਼ਾਂ ਪਾਸੋਂ ਮੰਨਵਾ ਲਈਆਂ ਸਨ। ਖਾਲਸਾ ਰਾਜ ਦੇ ਇਨ੍ਹਾਂ ਗਦਾਰਾਂ ਵੱਲੋਂ ਦੁਸ਼ਮਣਾਂ ਨਾਲ ਰਲ ਕੇ ਕੀਤੀ ਗਈ ਸੌਦੇਬਾਜ਼ੀ ਉੱਤੇ ਉਰਦੂ ਦਾ ਇਹ ਸ਼ਿਅਰ ਬੜਾ ਢੁਕਵਾਂ ਬੈਠਦਾ ਹੈ:

*ਹਰ ਸ਼ਾਖ ਪੇ ਉਲੂ ਬੈਠਾ ਹੈ ਅੰਜਾਮ-ਏ-ਗੁਲਿਸਤਾਂ ਕਿਆ ਹੋਗਾ॥ ?*

ਡਿਊਕ ਆਫ ਵਲਿੰਗਟਨ ਦੀ ਸਲਾਹ 'ਤੇ ਗਵਰਨਰ ਜਨਰਲ ਵੱਲੋਂ ਬੰਬਈ ਤੋਂ ਕਿਸ਼ਤੀਆਂ ਦਾ ਇਕ ਬੇੜਾ ਤਿਆਰ ਕਰਵਾ ਕੇ ਫਿਰੋਜ਼ਪੁਰ ਪਹੁੰਚਾ ਦਿੱਤਾ ਗਿਆ ਸੀ। ਪੰਜਾਬ ਦੀ ਸੀਮਾ ਨੇੜੇ ਸੰਨ ੧੮੩੯ ਵਿਚ ਅੰਗਰੇਜ਼ਾਂ ਦੀ ਸੈਨਿਕ ਸ਼ਕਤੀ ਵਿਚ ਕੇਵਲ ਤਿੰਨ ਹਜ਼ਾਰ ਸਿਪਾਹੀ ਅਤੇ ੧੨ ਤੋਪਾਂ ਸਨ। ਪਰ ਸੰਨ ੧੮੪੫ ਵਿਚ ਇਹ ਸੈਨਿਕ ਸ਼ਕਤੀ ਵਧਾ ਕੇ ਚੁਤਾਲੀ ਹਜ਼ਾਰ ਸਿਪਾਹੀ ਅਤੇ ਇਕ ਸੌ ਤੋਪਾਂ ਕਰ ਦਿੱਤੀ ਗਈ ਸੀ। ਜਦਕਿ ਹੁਣ ਤਕ ਖਾਲਸਾ ਰਾਜ ਦੇ ਅੰਗਰੇਜ਼ਾਂ ਨਾਲ ਸੰਬੰਧ ਬੜੇ ਮਿੱਤਰਤਾਪੂਰਨ ਚੱਲ ਰਹੇ ਸਨ। ਇਸ ਤਰ੍ਹਾਂ ਅੰਗਰੇਜ਼ਾਂ ਵੱਲੋਂ ਲੜਾਈ ਲਈ ਬੜੇ ਜ਼ੋਰ-ਸ਼ੋਰ ਨਾਲ ਤਿਆਰੀ ਕੀਤੀ ਜਾ ਰਹੀ ਸੀ।

## ਮੁਦਕੀ ਦੀ ਲੜਾਈ (੧੮ ਦਸੰਬਰ ੧੮੪੫)

ਪੰਜਾਬ ਦੇ ਬਾਰਡਰ 'ਤੇ ਅੰਗਰੇਜ਼ੀ ਫੌਜਾਂ ਦੀਆਂ ਗਤੀਵਿਧੀਆਂ ਨੂੰ ਵੇਖਦੇ ਹੋਏ, ਖਾਲਸਾ ਫੌਜਾਂ ਨੇ ਵੀ ਤਿਆਰ ਹੋ ਕੇ ਮਿਸਰ ਲਾਲ ਸਿੰਘ ਦੀ ਅਗਵਾਈ ਹੇਠ ਫਿਰੋਜ਼ਪੁਰ ਨੇੜੇ ਸਤਲੁਜ ਦੇ ਕੰਢੇ 'ਤੇ ਆ ਡੇਰੇ ਜਮਾਏ। ਖਾਲਸਾ ਫੌਜਾਂ ਦੇ ਜ਼ੋਰ ਪਾਉਣ 'ਤੇ ਲਾਲ ਸਿੰਘ ਦਰਿਆ ਪਾਰ ਕਰਨ ਲਈ ਰਾਜ਼ੀ ਹੋ ਗਿਆ। ਲਾਲ ਸਿੰਘ ਅੰਦਰਖਾਤੇ ਅੰਗਰੇਜ਼ਾਂ ਨਾਲ ਰਲਿਆ ਹੋਇਆ ਸੀ। ਉਸ ਨੇ ਆਪਣੇ ਇਕ ਏਲਚੀ-ਸ਼ਮਸੂਦੀਨ ਰਾਹੀਂ ਇਕ ਲਿਖਤ ਸੁਨੇਹਾ ਅੰਗਰੇਜ਼ ਕਪਤਾਨ ਨਿਕਹੋਲਸਨ ਨੂੰ ਭੇਜਿਆ। ਜਿਸ ਵਿਚ ਲਿਖਿਆ ਹੋਇਆ ਸੀ "ਮੈਂ ਫੌਜ ਸਮੇਤ ਦਰਿਆ ਪਾਰ ਕਰ ਲਿਆ ਹੈ। ਤੁਹਾਨੂੰ ਮੇਰੀ ਅੰਗਰੇਜ਼ਾਂ ਨਾਲ ਦੋਸਤੀ ਦਾ ਪਤਾ ਹੀ ਹੈ। ਮੈਨੂੰ ਹੁਕਮ ਕਰੋ ਮੈਂ ਹੁਣ ਕੀ ਕਰਾਂ?" ਨਿਕਹੋਲਸਨ ਨੇ ਮੋੜਵਾਂ ਸੁਨੇਹਾ ਭੇਜਿਆ "ਫਿਰੋਜ਼ਪੁਰ 'ਤੇ ਹਮਲਾ ਨਾ ਕਰੋ। ਜਿਤਨੇ ਦਿਨ ਹੋਰ ਰੁਕ ਸਕਦੇ ਹੋ, ਰੁਕੇ ਰਹੋ। ਫਿਰ ਗਵਰਨਰ ਜਨਰਲ ਵੱਲ ਕੂਚ ਕਰ ਦੇਣਾ।" ਅਜਿਹੀ ਸਥਿਤੀ ਬਾਰੇ ਇਤਿਹਾਸਕਾਰ ਕਨਿੰਘਮ, ਜੋ ਉਸ ਸਮੇਂ ਅੰਗਰੇਜ਼ੀ ਫੌਜ ਵਿਚ ਕਪਤਾਨ ਸੀ, ਲਿਖਦਾ ਹੈ ਕਿ "ਲਾਲ ਸਿੰਘ ਅਤੇ ਤੇਜ ਸਿੰਘ ਦਾ ਅਸਲ ਮੰਤਵ ਇਹ ਸੀ ਕਿ ਖਾਲਸਾ ਫੌਜਾਂ ਸਾਰੇ ਪਾਸਿਆਂ ਤੋਂ ਅੰਗਰੇਜ਼ੀ ਫੌਜਾਂ ਵਿਚਕਾਰ ਘਿਰ ਜਾਣ ਅਤੇ ਤਬਾਹ ਹੋ ਜਾਣ।" ਅਜਿਹੀ ਸਥਿਤੀ ਦਾ ਜ਼ਿਕਰ ਇਕ ਹੋਰ ਅੰਗਰੇਜ਼ੀ ਫੌਜੀ ਲੂਡਲੋ ਵੀ ਕਰਦਾ ਹੈ ਕਿ "ਜੇਕਰ ਖਾਲਸਾ ਫੌਜਾਂ ਉਸ ਸਮੇਂ ਫਿਰੋਜ਼ਪੁਰ 'ਤੇ ਹਮਲਾ ਕਰ ਦਿੰਦੀਆਂ ਤਾਂ ਉਹ ਬੜੀ ਅਸਾਨੀ ਨਾਲ ਸਾਰੀ ਅੰਗਰੇਜ਼ ਫੌਜ ਨੂੰ ਤਬਾਹ ਕਰ ਦਿੰਦੀਆਂ ਅਤੇ ਫਿਰ

ਗਵਰਨਰ ਜਨਰਲ 'ਤੇ ਟੁੱਟ ਕੇ ਪੈ ਜਾਂਦੀਆਂ ਅਤੇ ਉੱਥੇ ਵੀ ਤਬਾਹੀ ਮਚਾ ਦਿੰਦੀਆਂ। ਅਜਿਹੀ ਸਥਿਤੀ ਵਿਚ ਖਾਲਸਾ ਫੌਜ ਦੇ ਗਦਾਰ ਜਰਨੈਲ ਵੀ ਸਾਨੂੰ ਨਾ ਬਚਾਅ ਸਕਦੇ।" ੧੮ ਦਸੰਬਰ ੧੮੪੫ ਨੂੰ ਮੁਦਕੀ ਦੇ ਸਥਾਨ 'ਤੇ ਸਿੰਘਾਂ ਅਤੇ ਅੰਗਰੇਜ਼ਾਂ ਦੀ ਲੜਾਈ ਸ਼ੁਰੂ ਹੋ ਗਈ। ਲੜਾਈ ਸ਼ੁਰੂ ਹੁੰਦੇ ਸਾਰ ਗਦਾਰ ਲਾਲ ਸਿੰਘ ਮੈਦਾਨ-ਏ-ਜੰਗ ਵਿੱਚੋਂ ਭੱਜ ਨਿਕਲਿਆ ਤੇ ਅੰਗਰੇਜ਼ ਫੌਜਾਂ ਦੀ ਛਤਰ ਛਾਇਆ ਹੇਠ ਕਿੱਧਰੇ ਛੁਪ ਕੇ ਬੈਠਾ ਰਿਹਾ। ਇਸ ਤਰ੍ਹਾਂ ਖਾਲਸਾ ਫੌਜਾਂ, ਬਿਨਾਂ ਕਿਸੇ ਜਰਨੈਲ ਦੇ ਮੈਦਾਨ-ਏ-ਜੰਗ ਵਿਚ ਜੂਝ ਰਹੀਆਂ ਸਨ ਅਤੇ ਅੰਗਰੇਜ਼ਾਂ ਦੇ ਆਹੂ ਲਾਹ ਰਹੀਆਂ ਸਨ। ਇਸ ਜੰਗ ਵਿਚ ਅੰਗਰੇਜ਼ਾਂ ਦਾ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਸੀ। ਇਸ ਤੋਂ ਇਲਾਵਾ ਅੰਗਰੇਜ਼ਾਂ ਦੇ ਸੌ ਤੋਂ ਵੱਧ ਅਫਸਰ ਅਤੇ ਗਵਰਨਰ ਜਨਰਲ ਦੇ ਸਾਰੇ ਨਿੱਜੀ ਸੁਰੱਖਿਆ ਗਾਰਡ ਲੜਾਈ ਵਿਚ ਮਾਰੇ ਗਏ ਸਨ। ਇਸ ਤੋਂ ਇਲਾਵਾ ਕਈ ਸੌ ਅੰਗਰੇਜ਼ ਫੌਜੀ ਜ਼ਖ਼ਮੀ ਹਾਲਤ ਵਿਚ ਤੜਫ ਰਹੇ ਸਨ। ਫਿਰ ਦਿਨ ਢਲ ਗਿਆ ਅਤੇ ਹਨ੍ਹੇਰਾ ਹੋ ਗਿਆ। ਲੜਾਈ ਬੰਦ ਹੋ ਗਈ। ਕਵੀ ਸ਼ਾਹ ਮੁਹੰਮਦ ਇਸ ਸਥਿਤੀ ਬਾਰੇ ਲਿਖਦਾ ਹੈ:

*"ਸਿੰਘ ਸੂਰਮੇ ਆਣ ਮੈਦਾਨ ਲਥੇ, ਗੰਜ ਲਾਹ ਸੁਟੇ ਉਨ੍ਹਾਂ ਗੋਰਿਆਂ ਦੇ"*

## ਫਿਰੋਜ਼ਸ਼ਾਹ ਦੀ ਲੜਾਈ (੨੧ ਦਸੰਬਰ ੧੮੪੫)

ਫਿਰੋਜ਼ਸ਼ਾਹ ਦੇ ਸਥਾਨ 'ਤੇ ਖਾਲਸਾ ਫੌਜਾਂ ਆਪਣੇ ਸੁਰੱਖਿਆ ਪ੍ਰਬੰਧ ਮਜ਼ਬੂਤ ਕਰ ਕੇ ਲੜਾਈ ਲਈ ਤਿਆਰ-ਬਰ-ਤਿਆਰ ਖੜੋਤੀਆਂ ਸਨ। ਅੰਗਰੇਜ਼ਾਂ ਨੇ ਮੁਦਕੀ ਦੀ ਲੜਾਈ ਵਿਚ ਖਾਲਸਾ ਫੌਜਾਂ ਦੇ ਜੌਹਰ ਵੇਖ ਲਏ ਸਨ। ਇਸ ਲਈ ਉਹ ਮਾਨਸਿਕ ਤੌਰ 'ਤੇ ਹੋਰ ਲੜਾਈ ਲਈ ਅਜੇ ਤਿਆਰ ਨਹੀਂ ਸਨ। ਗਦਾਰ ਲਾਲ ਸਿੰਘ ਨੇ ਖਾਲਸਾ ਫੌਜਾਂ ਦੀ ਸਾਰੀ ਸਥਿਤੀ ਬਾਰੇ ਗਵਰਨਰ ਜਨਰਲ ਨੂੰ ਸੂਚਨਾ ਭੇਜ ਦਿੱਤੀ ਸੀ। ਗੁਪਤ ਸੂਚਨਾ ਦੇ ਅਧਾਰ 'ਤੇ ਅੰਗਰੇਜ਼ਾਂ ਨੇ ਆਪਣੀ ਫੌਜ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਸਿੱਖ ਫੌਜਾਂ ਉੱਪਰ ਖੱਬਿਓਂ, ਸੱਜਿਓਂ ਅਤੇ ਮੂਹਰੇ ਹੋ ਕੇ ਹਮਲਾ ਕਰ ਦਿੱਤਾ। ਜਿਉਂ ਹੀ ਅੰਗਰੇਜ਼ੀ ਫੌਜਾਂ ਨਜ਼ਰੀਂ ਪਈਆਂ, ਖਾਲਸਾ ਫੌਜਾਂ ਦੀਆਂ ਤੋਪਾਂ ਨੇ ਅੱਗ ਦੇ ਗੋਲੇ ਵਰ੍ਹਾਉਣੇ ਸ਼ੁਰੂ ਕਰ ਦਿੱਤੇ। ਥੋੜ੍ਹੇ ਜਿਹੇ ਸਮੇਂ ਵਿਚ ਹੀ ਅੰਗਰੇਜ਼ ਫੌਜੀਆਂ ਦੀਆਂ ਲਾਸ਼ਾਂ ਦੇ ਢੇਰ ਲੱਗ ਗਏ ਅਤੇ ਕਈ ਹਜ਼ਾਰ ਫੌਜੀ ਜ਼ਖ਼ਮੀ ਹਾਲਤ ਵਿਚ, ਮੈਦਾਨ-ਏ-ਜੰਗ ਵਿਚ ਤੜਫ ਰਹੇ ਸਨ। ਅੰਗਰੇਜ਼ੀ ਫੌਜਾਂ ਦੀ ਹਾਲਤ ਬੜੀ ਤਰਸਯੋਗ ਬਣ ਗਈ ਸੀ। ਅੰਗਰੇਜ਼ੀ ਖੇਮੇ ਵਿਚ ਹਫੜਾ-ਦਫੜੀ ਮਚੀ ਹੋਈ ਸੀ। ਭਾਵੇਂ ਖਾਲਸਾ ਫੌਜਾਂ ਦਾ ਵੀ ਕਾਫੀ ਨੁਕਸਾਨ ਹੋਇਆ ਸੀ। ਪਰ ਇਸ ਦੇ ਬਾਵਜੂਦ ਉਹ ਚੜ੍ਹਦੀ ਕਲਾ ਵਿਚ ਸਨ। ਦਿਨ ਢਲ ਗਿਆ ਅਤੇ ਹਨ੍ਹੇਰਾ ਹੋਣ ਕਾਰਨ ਲੜਾਈ ਬੰਦ ਹੋ ਗਈ।

ਇਸ ਲੜਾਈ ਵਿਚ ਅੰਗਰੇਜ਼ਾਂ ਦੇ ਨੁਕਸਾਨ ਬਾਰੇ, ਸਰ ਰਾਬਰਡ ਕਸਟ ਦੀ ਡਾਇਰੀ ਵਿਚ ਦਰਜ ਹਵਾਲਾ ਇਸ ਤਰ੍ਹਾਂ ਹੈ:

"੨੨ ਦਸੰਬਰ ੧੮੪੫ ਦੀ ਸਵੇਰ ਨੂੰ ਗਵਰਨਰ ਜਨਰਲ ਨੇ ਇਕ ਲੁਕਵਾਂ ਗੁਪਤ

ਸੰਦੇਸ਼ ਸਾਰੇ ਕਮਾਂਡਿੰਗ ਅਫਸਰਾਂ ਨੂੰ ਲਿਖ ਭੇਜਿਆ ਕਿ ਕੱਲ੍ਹ ਦੀ ਲੜਾਈ ਵਿਚ ਸਾਡਾ ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ। ਜੇ ਅੱਜ ਦਾ ਸਾਡਾ ਹਮਲਾ ਫੇਲ੍ਹ ਹੋ ਜਾਂਦਾ ਹੈ ਤਾਂ ਸਮਝੋ ਸਭ ਕੁਝ ਖ਼ਤਮ ਹੋ ਗਿਆ ਹੈ। ਅਸੀਂ ਜ਼ਖ਼ਮੀਆਂ ਅਤੇ ਬਾਕੀ ਫੌਜ ਨੂੰ ਬਚਾਉਣ ਲਈ ਬਿਨਾਂ ਸ਼ਰਤ ਹਥਿਆਰ ਸੁੱਟਣ ਲਈ ਤਿਆਰ ਹਾਂ।"

੨੨ ਦਸੰਬਰ ਦੀ ਸਵੇਰ ਨੂੰ ਲੜਾਈ ਫਿਰ ਸ਼ੁਰੂ ਹੋ ਗਈ। ਖਾਲਸਾ ਫੌਜਾਂ ਦੀਆਂ ਤੋਪਾਂ ਨੇ ਫਿਰ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਇਸ ਲੜਾਈ ਬਾਰੇ ਕਨਿੰਘਮ ਲਿਖਦਾ ਹੈ ਕਿ "ਅੰਗਰੇਜ਼ੀ ਫੌਜਾਂ ਦੇ ਹੌਸਲੇ ਪਸਤ ਹੁੰਦੇ ਜਾ ਰਹੇ ਸਨ। ਇਹ ਵੇਖ ਕੇ ਲਾਲ ਸਿੰਘ ਘਬਰਾ ਗਿਆ ਅਤੇ ਸਿੱਖ ਫੌਜਾਂ ਨੂੰ ਉਨ੍ਹਾਂ ਦੀ ਕਿਸਮਤ 'ਤੇ ਛੱਡ ਕੇ ਆਪ ਫਿਰ ਕਿੱਧਰੇ ਜਾ ਲੁਕਿਆ। ਜੇਕਰ ਅਜਿਹੇ ਨਾਜ਼ੁਕ ਮੌਕੇ ਸਿੱਖ ਫੌਜਾਂ ਨੂੰ ਕੋਈ ਸਹੀ ਦਿਸ਼ਾ-ਨਿਰਦੇਸ਼ ਦੇਣ ਵਾਲਾ ਹੁੰਦਾ ਤਾਂ ਸਾਰੀ ਅੰਗਰੇਜ਼ੀ ਫੌਜ ਤਬਾਹ ਹੋ ਜਾਣੀ ਸੀ।" ਅੰਗਰੇਜ਼ੀ ਫੌਜ ਦਾ ਇਕ ਕਮਾਂਡਰ ਇਹ ਕਹਿੰਦਾ ਸੁਣਿਆ ਗਿਆ ਕਿ "ਹੁਣ ਅੰਗਰੇਜ਼ਾਂ ਹੱਥੋਂ ਹਿੰਦੁਸਤਾਨ ਨਿਕਲ ਗਿਆ ਜਾਪਦਾ ਹੈ।" ਖੁਦ ਗਵਰਨਰ ਜਨਰਲ ਨੇ ਆਪਣੇ ਨਿੱਜੀ ਸਕੱਤਰ ਨੂੰ ਦੱਸਿਆ ਕਿ "ਸਿੱਖ ਤੋਪਾਂ ਦੀ ਮਾਰੂ ਸ਼ਕਤੀ ਬੜੀ ਭਿਆਨਕ ਹੈ ਅਤੇ ਇਹ ਕਿਸੇ ਵੀ ਯੂਰਪੀ ਤੋਪਾਂ ਦੀ ਸ਼ਕਤੀ ਨਾਲੋਂ ਤਿੰਨ ਗੁਣਾਂ ਵੱਧ ਸ਼ਕਤੀਸ਼ਾਲੀ ਹਨ।" ਫਿਰੋਜ਼ਸ਼ਾਹ ਦੀ ਲੜਾਈ ਤੋਂ ਬਾਅਦ ਮਿਸਰ ਤੇਜ ਸਿੰਘ, ਗਵਰਨਰ ਜਨਰਲ ਨੂੰ ਮਿਲਣ ਲਈ ਜਾ ਪੁੱਜਿਆ। ਲਾਰਡ ਹਾਰਡਿੰਗ ਜੋ ਪਹਿਲਾਂ ਹੀ ਬਹੁਤ ਪ੍ਰੇਸ਼ਾਨ ਸੀ, ਨੇ ਤੇਜ ਸਿੰਘ ਨੂੰ ਕਿਹਾ ਕਿ "ਜਦੋਂ ਤਕ ਸਾਡਾ ਲਾਹੌਰ 'ਤੇ ਕਬਜ਼ਾ ਨਹੀਂ ਹੋ ਜਾਂਦਾ, ਉਦੋਂ ਤਕ ਕੋਈ ਗੱਲ ਨਹੀਂ ਹੋ ਸਕਦੀ।" ਇਸ ਲੜਾਈ ਵਿਚ ਅੰਗਰੇਜ਼ਾਂ ਦੀ ਤਬਾਹੀ ਬਾਰੇ ਸ਼ਾਹ ਮੁਹੰਮਦ ਇਸ ਤਰ੍ਹਾਂ ਬਿਆਨ ਕਰਦਾ ਹੈ:

*"ਸ਼ਾਹ ਮੁਹੰਮਦਾ ਦੇਖ ਮੈਦਾਨ ਜਾ ਕੇ ਰੁਲਦੀ ਗੋਰਿਆਂ ਦੀ ਪਈ ਹੈ ਝੰਡ ਮੀਆਂ"*

ਪਹਾੜਾ ਸਿੰਘ ਜੋ ਇਸ ਲੜਾਈ ਦੌਰਾਨ ਅੰਗਰੇਜ਼ਾਂ ਨਾਲ ਰਲਿਆ ਹੋਇਆ ਸੀ, ਨੇ ਗਵਰਨਰ ਜਨਰਲ ਨੂੰ ਦੱਸਿਆ ਕਿ ਲੜਾਈ ਵਿਚ ਖਾਲਸਾ ਫੌਜਾਂ ਦਾ ਵੀ ਬਹੁਤ ਨੁਕਸਾਨ ਹੋ ਗਿਆ ਹੈ ਅਤੇ ਹੋ ਸਕਦਾ ਹੈ ਕਿ ਸਿੱਖ ਫੌਜਾਂ ਹੋਰ ਲੜਾਈ ਨਾ ਕਰ ਸਕਣ।

### ਲੁਧਿਆਣਾ ਅਤੇ ਬਦੋਵਾਲ 'ਤੇ ਖਾਲਸਾ ਫੌਜਾਂ ਦਾ ਕਬਜ਼ਾ

ਸਿੱਖਾਂ ਅਤੇ ਅੰਗਰੇਜ਼ਾਂ ਨਾਲ ਲੜਾਈ ਦੇ ਸਮਾਚਾਰ ਮਿਲਣ ਉਪਰੰਤ ਫਿਲੌਰ ਕਿਲ੍ਹੇ ਵਿਚ ਤਾਇਨਾਤ ਖਾਲਸਾ ਫੌਜਾਂ ਨੇ ੧੭ ਦਸੰਬਰ ੧੮੪੫ ਨੂੰ ਸਰਦਾਰ ਰਣਜੋਧ ਸਿੰਘ ਮਜੀਠੀਆ ਅਤੇ ਸਰਦਾਰ ਅਜੀਤ ਸਿੰਘ ਲਾਡਵਾ ਦੀ ਅਗਵਾਈ ਹੇਠ ਸਤਲੁਜ ਪਾਰ ਕਰ ਕੇ ਲੁਧਿਆਣਾ ਵਿਖੇ ਅੰਗਰੇਜ਼ੀ ਫੌਜਾਂ ਦੀ ਛਾਉਣੀ ਨੂੰ ਬਿਲਕੁਲ ਤਬਾਹ ਕਰ ਦਿੱਤਾ ਸੀ। ਫਿਰ ਖਾਲਸਾ ਫੌਜਾਂ ਨੇ ਬਦੋਵਾਲ 'ਤੇ ਜਾ ਕਬਜ਼ਾ ਕੀਤਾ। ਅੰਗਰੇਜ਼ ਜਰਨੈਲ ਹੈਰੀ ਸਮਿੱਥ, ਜੋ ਵਾਟਰਲੂ ਦੀ ਲੜਾਈ ਵਿਚ ਆਪਣੇ ਜੌਹਰ ਵਿਖਾ ਚੁੱਕਾ ਸੀ, ਨੂੰ ਖਾਲਸਾ ਫੌਜਾਂ ਦਾ ਮੁਕਾਬਲਾ ਕਰਨ ਲਈ ਭੇਜਿਆ ਗਿਆ। ਬਦੋਵਾਲ ਦੇ ਸਥਾਨ 'ਤੇ

ਹੈਰੀ ਸਮਿੱਥ ਨੂੰ ਹਾਰ ਦਾ ਮੂੰਹ ਵੇਖਣਾ ਪਿਆ ਅਤੇ ਉਹ ਭਾਰੀ ਜੰਗੀ ਅਤੇ ਮਾਲੀ ਨੁਕਸਾਨ ਕਰਵਾ ਕੇ ਮੈਦਾਨ-ਏ-ਜੰਗ ਵਿੱਚੋਂ ਭੱਜ ਨਿਕਲਿਆ। ਇਸ ਤਰ੍ਹਾਂ ਵਾਟਰਲੂ ਦੇ ਜੇਤੂ ਜਰਨੈਲ ਦੀ ਪ੍ਰਸਿੱਧੀ ਮਿੱਟੀ ਵਿਚ ਰੁਲ ਗਈ ਸੀ। ਗਵਰਨਰ ਜਨਰਲ ਨੇ ਹੈਰੀ ਸਮਿੱਥ ਦੀ ਪੋਜੀਸ਼ਨ ਨੂੰ ਬਹਾਲ ਕਰਨ ਲਈ ਅਲੀਵਾਲ ਦੇ ਸਥਾਨ ’ਤੇ ਇਕ ਝੂਠੀ-ਮੂਠੀ ਮੁਠਭੇੜ ਵਿਖਾ ਕੇ ਖਾਲਸਾ ਫੌਜਾਂ ਨੂੰ ਹਰਾਉਣ ਦਾ ਸਿਹਰਾ ਜਰਨੈਲ ਹੈਰੀ ਸਮਿੱਥ ਦੇ ਸਿਰ ’ਤੇ ਬੰਨ੍ਹ ਦਿੱਤਾ ਸੀ। ਇਹੋ ਕੁਝ ਹੀ ਸਰਕਾਰੀ ਦਸਤਾਵੇਜ਼ਾਂ ਵਿਚ ਦਰਜ ਕੀਤਾ ਗਿਆ। ਅਲੀਵਾਲ ਦੀ ਲੜਾਈ ਬਾਰੇ ਸਰ ਐਂਡਰਿਊ ਐਡਮਜ਼ ਆਪਣੀ ਡਾਇਰੀ ਵਿਚ ਇਸ ਤਰ੍ਹਾਂ ਲਿਖਦਾ ਹੈ, “ਸਾਨੂੰ ਕਿਸੇ ਨੂੰ ਪਤਾ ਹੀ ਨਹੀਂ ਕਿ ਅਲੀਵਾਲ ਦੇ ਸਥਾਨ ’ਤੇ ਅਸੀਂ ਕੋਈ ਲੜਾਈ ਲੜੀ ਵੀ ਹੈ ਜਾਂ ਨਹੀਂ? ਇਕ ਦਸਤਾਵੇਜ਼ ਵਿਚ ਇਸ ਲੜਾਈ ਦਾ ਵੇਰਵਾ ਵਧਾ ਚੜ੍ਹਾ ਕੇ ਛਾਪਿਆ ਗਿਆ ਹੈ, ਤਾਂ ਜੋ ਹੈਰੀ ਸਮਿੱਥ ਦੀ ਗੁਆਚੀ ਹੋਈ ਸ਼ਾਨ ਨੂੰ ਮੁੜ ਬਹਾਲ ਕੀਤਾ ਜਾ ਸਕੇ। ਪਰ ਲੋਕਾਂ ਨੇ ਇਸ ਝੂਠ ਨੂੰ ਵੀ ਸੱਚ ਕਰਕੇ ਮੰਨ ਲਿਆ। ਕਿਉਂਕਿ ਲੜਾਈ ਦੇ ਅੰਤਿਮ ਨਤੀਜੇ ਨੇ ਹਰ ਪ੍ਰਕਾਰ ਦੀ ਨੁਕਤਾਚੀਨੀ ਦਾ ਮੂੰਹ ਬੰਦ ਕਰ ਕੇ ਰੱਖ ਦਿੱਤਾ ਸੀ।”

**ਸਭਰਾਵਾਂ ਦੀ ਲੜਾਈ (੧੦ ਫਰਵਰੀ ੧੮੪੬)**

ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਨੂੰ ਜਦੋਂ ਸਿੱਖ ਫੌਜਾਂ ਦੀ ਨਾਜ਼ੁਕ ਸਥਿਤੀ ਦਾ ਪਤਾ ਲੱਗਾ ਤਾਂ ਉਹ ਉਸੇ ਸਮੇਂ ਆਪਣੇ ਫੌਜੀ ਦਸਤੇ ਸਮੇਤ ਸਭਰਾਵਾਂ ਦੇ ਮੈਦਾਨ-ਏ-ਜੰਗ ਵਿਚ ਜਾ ਧਮਕਿਆ। ਸਰਦਾਰ ਸ਼ਾਮ ਸਿੰਘ ਨੇ ੧੦ ਫਰਵਰੀ ਨੂੰ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ, ਜਪੁਜੀ ਸਾਹਿਬ ਦਾ ਪਾਠ ਕੀਤਾ ਅਤੇ ਅਰਦਾਸ ਕੀਤੀ। ਫਿਰ ਤਿਆਰ ਹੋ ਕੇ ਖਾਲਸਾ ਫੌਜਾਂ ਦੀ ਅਗਵਾਈ ਲਈ ਪਹੁੰਚ ਗਿਆ।

ਖਾਲਸਾ ਫੌਜਾਂ ਨੇ ਸਤਲੁਜ ਦਰਿਆ ਦੇ ਕੰਢੇ ’ਤੇ ਸਭਰਾਵਾਂ ਦੇ ਸਥਾਨ ’ਤੇ ਢਾਈ ਮੀਲ ਲੰਬੀ ਜ਼ਬਰਦਸਤ ਮੋਰਚਾਬੰਦੀ ਕਰ ਲਈ ਸੀ। ਡੂੰਘੀਆਂ ਖਾਈਆਂ ਖੋਦ ਕੇ ਤੋਪਖਾਨੇ ਬੀੜ ਦਿੱਤੇ ਸਨ। ਫੌਜ ਦੇ ਸੱਜੇ ਪਾਸੇ ਦਰਿਆ ਉੱਤੇ ਬੇੜੀਆਂ ਦਾ ਪੁਲ ਬਣਿਆ ਹੋਇਆ ਸੀ। ਇਸ ਪੁਲ ਰਾਹੀਂ ਫੌਜ ਨੂੰ ਅਸਲਾ ਅਤੇ ਹੋਰ ਖਾਣ-ਪੀਣ ਦਾ ਸਮਾਨ ਲਗਾਤਾਰ ਪਹੁੰਚ ਰਿਹਾ ਸੀ। ਸਿੱਖ ਫੌਜਾਂ ਦੇ ਖੱਬੇ ਪਾਸੇ ਰੇਤ ਦੇ ਵੱਡੇ-ਵੱਡੇ ਢੇਰ ਸਨ ਅਤੇ ਇਹ ਮੁਹਾਜ ਸਭ ਤੋਂ ਕਮਜ਼ੋਰ ਸੀ। ਇਸ ਕਮਜ਼ੋਰ ਮੁਹਾਜ ਵਾਲੇ ਪਾਸੇ ਦੀ ਕਮਾਂਡ ਗਦਾਰ ਲਾਲ ਸਿੰਘ ਨੇ ਖੁਦ ਸੰਭਾਲੀ ਹੋਈ ਸੀ ਤਾਂ ਜੋ ਅੰਗਰੇਜ਼ੀ ਫੌਜਾਂ ਦੀ ਜਿੱਤ ਨੂੰ ਯਕੀਨੀ ਬਣਾਇਆ ਜਾ ਸਕੇ। ਫਿਰ ਲਾਲ ਸਿੰਘ ਨੇ ਆਪਣੇ ਏਲਚੀ-ਸ਼ਮਸੂਦੀਨ ਰਾਹੀਂ ਮੇਜਰ ਲਾਰੰਸ ਨੂੰ ਸਿੱਖ ਫੌਜਾਂ ਦੀ ਮੋਰਚਾਬੰਦੀ ਬਾਰੇ ਸਾਰੀ ਸਥਿਤੀ ਦੀ ਜਾਣਕਾਰੀ ਭੇਜ ਦਿੱਤੀ ਸੀ।

ਲਾਲ ਸਿੰਘ ਦੁਆਰਾ ਭੇਜੀ ਸੂਚਨਾ ਦੇ ਅਧਾਰ ’ਤੇ ਅੰਗਰੇਜ਼ਾਂ ਨੇ ਸਭ ਤੋਂ ਕਮਜ਼ੋਰ ਪਾਸੇ ਤੋਂ ਹਮਲਾ ਕਰ ਦਿੱਤਾ। ਅੰਗਰੇਜ਼ਾਂ ਦੀਆਂ ਤਿੰਨ ਰਜਮੈਂਟਾਂ ਹਮਲਾ ਕਰਦੀਆਂ

ਹੋਈਆਂ ਖਾਲਸਾ ਫੌਜਾਂ ਦੇ ਮੋਰਚੇ 'ਤੇ ਧੁਰ ਅੰਦਰ ਤਕ ਜਾ ਪਹੁੰਚੀਆਂ ਅਤੇ ਕਾਫੀ ਨੁਕਸਾਨ ਕਰ ਦਿੱਤਾ। ਸਰਦਾਰ ਸ਼ਾਮ ਸਿੰਘ ਇਸ ਨਾਜ਼ੁਕ ਸਥਿਤੀ ਨੂੰ ਸਮਝਦਿਆਂ ਹੋਇਆਂ 'ਬੋਲੇ ਸੋ ਨਿਹਾਲ' ਦਾ ਜੈਕਾਰਾ ਬੁਲਾਉਂਦੇ, ਖਾਲਸਾ ਫੌਜਾਂ ਨੂੰ ਹੱਲਾਸ਼ੇਰੀ ਦਿੰਦੇ ਹੋਏ ਅੰਗਰੇਜ਼ੀ ਫੌਜ ਨਾਲ ਗੁੱਥਮ-ਗੁੱਥਾ ਹੋ ਗਏ। ਥੋੜ੍ਹੀ ਦੇਰ ਵਿਚ ਹੀ ਅੰਗਰੇਜ਼ੀ ਫੌਜਾਂ ਦੀਆਂ ਲਾਸ਼ਾਂ ਦੇ ਢੇਰ ਲੱਗ ਗਏ। ਆਪਣੀਆਂ ਫੌਜਾਂ ਦਾ ਦਰਦਨਾਕ ਅੰਤ ਵੇਖ ਕੇ ਗਵਰਨਰ ਜਨਰਲ ਹਾਰਡਿੰਗ ਅਤੇ ਕਮਾਂਡਰ-ਇਨ-ਚੀਫ਼ ਨੂੰ ਕੰਬਣੀ ਛਿੜ ਗਈ ਅਤੇ ਉਨ੍ਹਾਂ ਦੇ ਰੰਗ ਪੀਲੇ ਪੈ ਗਏ। ਅੰਗਰੇਜ਼ੀ ਫੌਜਾਂ ਦਾ ਦਰਦਨਾਕ ਹਸ਼ਰ ਵੇਖ ਕੇ ਲਾਲ ਸਿੰਘ ਵੀ ਘਬਰਾ ਗਿਆ ਅਤੇ ਤੁਰੰਤ ਗਵਰਨਰ ਜਨਰਲ ਨੂੰ ਜਾ ਮਿਲਿਆ। ਉਨ੍ਹਾਂ ਦੇ ਆਪਸੀ ਸਮਝੌਤੇ ਅਨੁਸਾਰ ਅੰਗਰੇਜ਼ੀ ਫੌਜਾਂ ਦੀ ਜਿੱਤ ਯਕੀਨੀ ਬਣਾਉਣ ਲਈ ਅਤੇ ਖਾਲਸਾ ਫੌਜਾਂ ਦੀ ਪੂਰੀ ਤਬਾਹੀ ਕਰਨ ਲਈ ਲਾਲ ਸਿੰਘ ਅਤੇ ਤੇਜ ਸਿੰਘ ਨੇ ਸਤਲੁਜ ਦਾ ਪੁਲ ਪਾਰ ਕਰ ਲਿਆ ਅਤੇ ਜਾਂਦੇ ਹੋਏ ਬੇੜੀਆਂ ਦਾ ਪੁਲ ਤੋੜ ਗਏ। ਪੁਲ ਟੁੱਟਣ ਨਾਲ ਫੌਜਾਂ ਲਈ ਹਥਿਆਰਾਂ ਅਤੇ ਖਾਣ-ਪੀਣ ਦੀ ਰਸਦ ਦੀ ਸਪਲਾਈ ਰੁਕ ਗਈ। ਅਜਿਹੀ ਗੰਭੀਰ ਸਥਿਤੀ ਵਿਚ ਵੀ ਖਾਲਸਾ ਫੌਜਾਂ ਜੰਗ ਜਾਰੀ ਰੱਖ ਰਹੀਆਂ ਸਨ। ਸਰਦਾਰ ਸ਼ਾਮ ਸਿੰਘ ਅੰਗਰੇਜ਼ੀ ਫੌਜਾਂ ਦਾ ਜਬਰਦਸਤ ਨੁਕਸਾਨ ਕਰਦਾ ਹੋਇਆ, ਆਪਣੇ ਜਥੇ ਸਮੇਤ, ਅੰਗਰੇਜ਼ੀ ਫੌਜਾਂ ਦੇ ਵਿਚਕਾਰ ਜਾ ਪਹੁੰਚਿਆ। ਸਰਦਾਰ ਸ਼ਾਮ ਸਿੰਘ ਹੱਥੋਂ ਇਕ ਅੰਗਰੇਜ਼ੀ ਜਰਨੈਲ ਸਰ ਰਾਬਰਟ ਡਿਕ ਵੀ ਮਾਰਿਆ ਗਿਆ। ਇਸ ਤਰ੍ਹਾਂ ਅੰਗਰੇਜ਼ੀ ਖੇਮਿਆਂ ਵਿਚ ਦਹਿਸ਼ਤ ਦਾ ਮਾਹੌਲ ਫੈਲ ਗਿਆ। ਉੱਥੇ ਅੰਗਰੇਜ਼ਾਂ ਨੇ ਸਰਦਾਰ ਸ਼ਾਮ ਸਿੰਘ ਨੂੰ ਚਾਰੋਂ ਤਰਫੋਂ ਘੇਰ ਕੇ ਗੋਲੀਆਂ ਨਾਲ ਉਸ ਦਾ ਸਰੀਰ ਛਲਨੀ-ਛਲਨੀ ਕਰ ਦਿੱਤਾ। ਇਸ ਤਰ੍ਹਾਂ ਸਰਦਾਰ ਸ਼ਾਮ ਸਿੰਘ ਖਾਲਸਾਈ ਪਰੰਪਰਾ ਨੂੰ ਕਾਇਮ ਰੱਖਦਾ ਹੋਇਆ 'ਅਤਿ ਹੀ ਰਨ ਮੈ ਤਬ ਜੂਝ ਮਰੋਂ' ਦੇ ਮਹਾਂਵਾਕ ਅਨੁਸਾਰ ਆਪਣੀ ਜਾਨ ਕੌਮ ਅਤੇ ਦੇਸ਼ ਤੋਂ ਨਿਛਾਵਰ ਕਰ ਗਿਆ।

ਖਾਲਸਾ ਫੌਜਾਂ ਲਈ ਸਾਰੀ ਸਥਿਤੀ ਗੰਭੀਰ ਬਣਦੀ ਜਾ ਰਹੀ ਸੀ। ਕੋਈ ਵੀ ਜਰਨੈਲ ਉਨ੍ਹਾਂ ਨੂੰ ਦਿਸ਼ਾ-ਨਿਰਦੇਸ਼ ਦੇਣ ਲਈ ਉੱਥੇ ਨਹੀਂ ਸੀ। ਅਜਿਹੀ ਸਥਿਤੀ ਵਿਚ ਵੀ ਖਾਲਸਾ ਫੌਜਾਂ ਚੜ੍ਹਦੀ ਕਲਾ ਵਿਚ ਸਨ ਅਤੇ ਉਨ੍ਹਾਂ ਨੇ ਤੇਗ ਨਾਲ ਹੀ ਲੜਾਈ ਕਰਦੇ ਹੋਏ, ਹੌਲੀ-ਹੌਲੀ ਪਿੱਛੇ ਹਟਣਾ ਸ਼ੁਰੂ ਕਰ ਦਿੱਤਾ ਤਾਂ ਜੋ ਪੁਲ ਪਾਰ ਕਰ ਕੇ ਦੂਜੇ ਕੰਢੇ 'ਤੇ ਜਾ ਕੇ ਮੋਰਚਾਬੰਦੀ ਕਰ ਲਈ ਜਾਵੇ। ਪਰ ਪੁਲ ਤਾਂ ਪਹਿਲਾਂ ਹੀ ਗਦਾਰਾਂ ਨੇ ਤੋੜ ਦਿੱਤਾ ਸੀ। ਹੁਣ ਖਾਲਸਾ ਫੌਜਾਂ ਨੇ ਦਰਿਆ ਵਿਚ ਛਾਲਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਤਾਂ ਜੋ ਤੈਰ ਕੇ ਦਰਿਆ ਪਾਰ ਕਰ ਲਿਆ ਜਾਵੇ। ਅੰਗਰੇਜ਼ਾਂ ਨੇ ਦਰਿਆ ਦੇ ਕੰਢੇ 'ਤੇ ਤੋਪਾਂ ਬੀੜ ਕੇ ਦਰਿਆ ਵਿਚ ਤੈਰ ਰਹੇ ਸਿੰਘਾਂ 'ਤੇ ਗੋਲੇ ਦਾਗਣੇ ਸ਼ੁਰੂ ਕਰ ਦਿੱਤੇ। ਨਾਲ ਹੀ ਬੰਦੂਕਾਂ ਨਾਲ ਗੋਲੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਤਾਂ ਜੋ ਖਾਲਸਾ ਫੌਜਾਂ ਦਰਿਆ ਪਾਰ ਨਾ ਕਰ ਸਕਣ। ਇਸ ਤਰ੍ਹਾਂ ਦੇਸ਼ ਦੇ ਗਦਾਰਾਂ ਨੇ ਦੁਸ਼ਮਣਾਂ ਨਾਲ ਰਲ

ਕੇ ਕੇਵਲ ਖਾਲਸਾ ਫੌਜਾਂ ਨੂੰ ਹਰਾਉਣ ਵਿਚ ਹੀ ਮੁੱਖ ਭੂਮਿਕਾ ਨਹੀਂ ਨਿਭਾਈ ਸਗੋਂ ਖਾਲਸਾ ਫੌਜਾਂ ਨੂੰ ਪੂਰੀ ਤਰ੍ਹਾਂ ਤਬਾਹ ਕਰਨ ਵਿਚ ਵੀ ਕੋਈ ਕਸਰ ਬਾਕੀ ਨਹੀਂ ਛੱਡੀ ਸੀ। ਇਸ ਲੜਾਈ ਬਾਰੇ ਇਕ ਅੰਗਰੇਜ਼ ਲੇਖਕ ਸਟਾਈਨਬੈਕ ਲਿਖਦਾ ਹੈ ਕਿ, "ਸਰਦਾਰ ਸ਼ਾਮ ਸਿੰਘ ਦੀ ਸੂਰਬੀਰਤਾ ਅਤੇ ਦ੍ਰਿੜ੍ਹਤਾ ਨੇ ਸਭਰਾਵਾਂ ਦੀ ਲੜਾਈ ਨੂੰ ਅੰਗਰੇਜ਼ਾਂ ਲਈ ਭਾਰਤ ਵਿਚ ਵਾਟਰਲੂ ਦੀ ਲੜਾਈ ਬਣਾ ਕੇ ਰੱਖ ਦਿੱਤਾ ਸੀ। ਸਿੱਖ ਫੌਜੀ ਨਾਇਕਾਂ ਦੀ ਤਰ੍ਹਾਂ ਮੈਦਾਨ-ਏ-ਜੰਗ ਵਿਚ ਜੂਝ ਰਹੇ ਸਨ ਅਤੇ ਉਨ੍ਹਾਂ ਦੇ ਚਿਹਰਿਆਂ 'ਤੇ ਕਿਸੇ ਪ੍ਰਕਾਰ ਦਾ ਕੋਈ ਡਰ-ਭਉ ਨਜ਼ਰ ਨਹੀਂ ਆਉਂਦਾ ਸੀ।" ਇਕ ਹੋਰ ਲੇਖਕ ਹੈਸਕੇਥ ਪੀਅਰਸਨ ਲਿਖਦਾ ਹੈ, "ਸਿੱਖਾਂ ਨਾਲ ਪਹਿਲਾਂ ਦੀਆਂ ਲੜਾਈਆਂ ਵਾਂਗ ਹੀ ਸਭਰਾਵਾਂ ਦੀ ਲੜਾਈ ਵੀ ਅੰਗਰੇਜ਼ਾਂ ਦੀ ਹਾਰ ਦੀ ਥਾਂ ਜਿੱਤ ਵਿਚ ਤਬਦੀਲ ਹੋ ਗਈ। ਕਿਉਂਕਿ ਸਿੱਖ ਫੌਜਾਂ ਦੇ ਗਦਾਰ ਜਰਨੈਲਾਂ ਨੇ ਆਪਣੇ ਹੀ ਫੌਜੀਆਂ ਨੂੰ ਦਰਿਆ ਵਿਚ ਡੁੱਬ ਮਰਨ ਲਈ ਮਜਬੂਰ ਕਰ ਦਿੱਤਾ, ਜਿਵੇਂ ਕਿ ਗਦਾਰਾਂ ਨਾਲ ਪਹਿਲਾਂ ਹੀ ਸਾਡਾ ਸਮਝੌਤਾ ਹੋਇਆ ਸੀ।" ਇਸ ਲੜਾਈ ਵਿਚ ਗਵਰਨਰ ਜਨਰਲ ਲਾਰਡ ਹਾਰਡਿੰਗ ਨੂੰ ਕਈ ਅਜਿਹੇ ਜ਼ਖ਼ਮ ਹੋ ਗਏ ਸਨ, ਜਿਸ ਕਾਰਨ ਉਹ ਤੁਰਨ ਫਿਰਨ ਤੋਂ ਵੀ ਰਹਿ ਗਿਆ ਸੀ। ਸਭਰਾਵਾਂ ਦੀ ਲੜਾਈ ਤੋਂ ਬਾਅਦ ਅੰਗਰੇਜ਼ਾਂ ਨੇ ਆਪਣੇ ਪਿੱਠੂਆਂ ਰਾਹੀਂ ਉੱਤਰੀ ਭਾਰਤ ਦੇ ਸਾਰੇ ਸ਼ਹਿਰਾਂ ਵਿਚ ਇਹ ਪ੍ਰਚਾਰ ਸ਼ੁਰੂ ਕਰ ਦਿੱਤਾ ਕਿ ਸਿੱਖ ਫੌਜਾਂ ਹਾਰ ਗਈਆਂ ਹਨ ਅਤੇ ਅੰਗਰੇਜ਼ ਜਿੱਤ ਗਏ ਹਨ। ਪਰ ਆਮ ਲੋਕਾਂ ਨੇ ਇਹ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ। ਬਹੁਤੇ ਲੋਕਾਂ ਦਾ ਇਹ ਕਹਿਣਾ ਸੀ ਕਿ ਸਿੱਖ ਫੌਜਾਂ ਅਜਿੱਤ ਹਨ ਉਹ ਕਦੀ ਵੀ ਨਹੀਂ ਹਾਰ ਸਕਦੀਆਂ।

ਅੰਗਰੇਜ਼ ਫੌਜਾਂ ਦੇ ਕਮਾਂਡਰ-ਇਨ-ਚੀਫ਼ ਲਾਰਡ ਗਫ, ਇਕ ਖਤ ਬ੍ਰਿਟਿਸ਼ ਪ੍ਰਧਾਨ ਮੰਤਰੀ ਰਾਬਰਟ ਪੀਲ ਨੂੰ ਇਸ ਤਰ੍ਹਾਂ ਲਿਖਦਾ ਹੈ, "ਇਕ ਕਮਾਂਡਰ-ਇਨ-ਚੀਫ਼ ਦੀ ਹੈਸੀਅਤ ਵਿਚ ਮੈਨੂੰ ਆਪਣੇ ਦੁਸ਼ਮਣਾਂ (ਸਿੱਖਾਂ) ਬਾਰੇ ਨਿੱਜੀ ਭਾਵਨਾਵਾਂ ਵਿਅਕਤ ਕਰਨ ਦੀ ਖੁੱਲ੍ਹ ਨਹੀਂ ਹੈ। ਪਰ ਫਿਰ ਵੀ ਮੈਂ ਤੁਹਾਨੂੰ ਦੱਸਣ ਤੋਂ ਨਹੀਂ ਰਹਿ ਸਕਦਾ ਕਿ ਸਿੱਖ ਫੌਜੀ ਨਿੱਜੀ ਤੌਰ 'ਤੇ ਅਤੇ ਸਮੂਹਿਕ ਤੌਰ 'ਤੇ ਮਹਾਨ ਨਾਇਕਾਂ ਦੀ ਤਰ੍ਹਾਂ ਅੰਤ ਤਕ ਜੂਝਦੇ ਰਹੇ ਸਨ ਅਤੇ ਜੋ ਹਸ਼ਰ ਅਸੀਂ ਅਜਿਹੇ ਨਾਇਕਾਂ ਨਾਲ ਕੀਤਾ ਸੀ, ਇਕ ਮਨੁੱਖ ਹੋਣ ਦੇ ਨਾਤੇ ਉਨ੍ਹਾਂ ਨਾਇਕਾਂ ਲਈ ਮੈਂ ਜ਼ਾਰ-ਜ਼ਾਰ ਰੋਣੋਂ ਅਤੇ ਹੰਝੂ ਵਹਾਉਣ ਤੋਂ ਕਦੀ ਵੀ ਨਾ ਰੁਕਦਾ। ਇਹ ਗੱਲ ਯਕੀਨਨ ਪੱਕੀ ਹੈ ਕਿ ਸਾਡੀ ਇਹ ਜਿੱਤ ਦੀ ਕਹਾਣੀ, ਇਕ ਦਰਦਨਾਕ ਹਾਰ ਦੀ ਕਹਾਣੀ ਬਣ ਜਾਣੀ ਸੀ। ਜੇਕਰ ਸਿੱਖਾਂ ਦੇ ਜਰਨੈਲ ਗਦਾਰੀ ਕਰ ਕੇ ਸਾਡੇ ਨਾਲ ਨਾ ਰਲੇ ਹੁੰਦੇ।" ਪਰ ਇਤਿਹਾਸ ਦੀਆਂ ਪੁਸਤਕਾਂ ਵਿਚ ਉਹੀ ਕੁਝ ਦਰਜ ਹੈ, ਜੋ ਉਸ ਸਮੇਂ ਦੀ ਅੰਗਰੇਜ਼ੀ ਸਰਕਾਰ ਚਾਹੁੰਦੀ ਸੀ।

ਸਭਰਾਵਾਂ ਦੀ ਲੜਾਈ ਤੋਂ ਤੁਰੰਤ ਬਾਅਦ ਅੰਗਰੇਜ਼ੀ ਫੌਜਾਂ ਲਾਹੌਰ ਵੱਲ ਕੂਚ ਕਰ

ਰਹੀਆਂ ਸਨ ਅਤੇ ਗਦਾਰ ਗੁਲਾਬ ਸਿੰਘ ਡੋਗਰਾ ਉਨ੍ਹਾਂ ਦੀ ਅਗਵਾਈ ਕਰ ਰਿਹਾ ਸੀ। ਲਾਹੌਰ ਵਿਖੇ ਇਕ ਸੰਧੀ-ਨੁਮਾ ਤਿਆਰ ਕੀਤਾ ਗਿਆ, ਜਿਸ ਅਨੁਸਾਰ ਮਹਾਰਾਜਾ ਦਲੀਪ ਸਿੰਘ ਦੇ ਬਾਲਗ ਹੋਣ ਤਕ ਰਾਜ ਦੀ ਸ਼ਕਤੀ ਇਕ ਸਰਪ੍ਰਸਤ ਕੌਂਸਲ ਨੂੰ ਸੌਂਪ ਦਿੱਤੀ। ਇਸ ਕੌਂਸਲ ਵਿਚ ਸਾਰੀ ਗਦਾਰ ਜੁੰਡਲੀ ਅਤੇ ਅੰਗਰੇਜ਼ਾਂ ਦੇ ਪਿੱਠੂ ਸਰਦਾਰ ਸ਼ਾਮਲ ਸਨ। ਡੋਗਰਾ ਗੁਲਾਬ ਸਿੰਘ ਨੂੰ ਗਦਾਰੀ ਦੇ ਇਨਾਮ ਵਜੋਂ ਜੰਮੂ ਕਸ਼ਮੀਰ ਦਾ ਹਾਕਮ ਬਣਾ ਦਿੱਤਾ ਗਿਆ ਸੀ। ਗਦਾਰ ਲਾਲ ਸਿੰਘ ਨੂੰ ਲਾਹੌਰ ਦਰਬਾਰ ਵਿਚ ਪ੍ਰਧਾਨ ਮੰਤਰੀ ਨਿਯੁਕਤ ਕਰ ਦਿੱਤਾ ਸੀ। ਗਦਾਰ ਤੇਜ ਸਿੰਘ ਨੂੰ ਮੰਤਰੀ ਅਤੇ ਫੌਜਾਂ ਦਾ ਕਮਾਂਡਰ ਨਿਯੁਕਤ ਕਰ ਦਿੱਤਾ ਗਿਆ ਸੀ। ਲਾਲ ਸਿੰਘ ਦੇ ਏਲਚੀ ਸ਼ਮਸੂਦੀਨ ਨੂੰ ਗਦਾਰੀ ਇਨਾਮ ਵਜੋਂ ੫੦੦੦/- ਰੁਪਏ ਨਕਦ ਦਿੱਤੇ ਗਏ ਅਤੇ ੨੫੦੦/- ਰੁਪਏ ਸਲਾਨਾ ਪੈਨਸ਼ਨ ਲਗਾ ਦਿੱਤੀ ਗਈ ਸੀ। ਜਿਹੜੇ ਸਿੱਖ ਫੌਜੀ ਲੜਾਈ ਵਿੱਚੋਂ ਬਚ ਗਏ ਸਨ, ਉਨ੍ਹਾਂ ਨੂੰ ਨੌਕਰੀ ਤੋਂ ਬਰਖ਼ਾਸਤ ਕਰ ਦਿੱਤਾ ਗਿਆ। ਕਈ ਦੇਸ਼ ਭਗਤ ਅਫਸਰਾਂ ਦੀਆਂ ਜ਼ਮੀਨਾਂ-ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ ਸਨ। ਲਾਹੌਰ ਦਰਬਾਰ ਦੀ ਸਰਪ੍ਰਸਤ ਕੌਂਸਲ ਅਸਲ ਵਿਚ ਅੰਗਰੇਜ਼ਾਂ ਨਾਲ ਰਲੀ ਹੋਈ ਜੁੰਡਲੀ ਸੀ। ਮਹਾਰਾਣੀ ਜਿੰਦਾਂ ਨੇ ਲਾਹੌਰ ਦਰਬਾਰ ਵਿਚ ਅੰਗਰੇਜ਼ਾਂ ਦੀ ਦਖ਼ਲਅੰਦਾਜ਼ੀ ਦੀ ਵਿਰੋਧਤਾ ਸ਼ੁਰੂ ਕਰ ਦਿੱਤੀ। ਅੰਗਰੇਜ਼ਾਂ ਦੀ ਸਾਜ਼ਸ਼ ਅਨੁਸਾਰ ਇਕ ਦਿਨ ਮਹਾਰਾਣੀ ਜਿੰਦਾਂ ਨੂੰ ਭਰੇ ਦਰਬਾਰ ਵਿਚ ਕੇਸਾਂ ਤੋਂ ਫੜ ਕੇ ਬਾਹਰ ਕੱਢ ਦਿੱਤਾ ਗਿਆ ਅਤੇ ਫਿਰ ਉਸ ਨੂੰ ਨਜ਼ਰਬੰਦ ਕਰ ਦਿੱਤਾ ਗਿਆ ਅਤੇ ਕੁਝ ਸਮੇਂ ਬਾਅਦ ਉਸ ਨੂੰ ਪੰਜਾਬ ਵਿੱਚੋਂ ਜਲਾਵਤਨ ਕਰ ਦਿੱਤਾ ਗਿਆ। ਇਹ ਸਾਰਾ ਕੁਝ ਅੰਗਰੇਜ਼ ਏਜੰਟ ਦੀ ਸ਼ਹਿ 'ਤੇ ਗਦਾਰਾਂ ਵੱਲੋਂ ਕੀਤਾ ਜਾ ਰਿਹਾ ਸੀ। ਲੜਾਈ ਤੋਂ ਬਾਅਦ ਕੀਤੀ ਗਈ ਸੰਧੀ ਤਾਂ ਇਕ ਵਿਖਾਵਾ ਸੀ। ਅਸਲ ਵਿਚ ਅੰਗਰੇਜ਼ ਲਾਹੌਰ ਦਰਬਾਰ ਉੱਤੇ ਪੂਰੀ ਤਰ੍ਹਾਂ ਕਾਬਜ਼ ਸਨ। ਇਸ ਗੱਲ ਦਾ ਸਪਸ਼ਟ ਪ੍ਰਗਟਾਵਾ ਗਵਰਨਰ ਜਨਰਲ ਹਾਰਡਿੰਗ ਨੇ ਆਪਣੀ ਚਿੱਠੀ ਜੋ ਉਸ ਵੱਲੋਂ ਅੰਗਰੇਜ਼ੀ ਏਜੰਟ ਨੂੰ ਭੇਜੀ ਗਈ ਸੀ ਵਿਚ ਇਸ ਤਰ੍ਹਾਂ ਲਿਖਿਆ ਹੈ, "ਮਹਾਰਾਜਾ ਦਲੀਪ ਸਿੰਘ ਸਾਡੀ ਆਗਿਆ ਤੋਂ ਬਿਨਾਂ ਕੁਝ ਵੀ ਨਹੀਂ ਕਰ ਸਕਦਾ। ਉਹ ਸਾਡੀ ਸੁਰੱਖਿਆ ਦੀਆਂ ਜ਼ੰਜੀਰਾਂ ਵਿਚ ਜਕੜਿਆ ਹੋਇਆ ਸਾਡਾ ਕੈਦੀ ਹੈ।"

ਜਨਵਰੀ ੧੮੪੮ ਵਿਚ ਲਾਰਡ ਡਲਹੌਜ਼ੀ ਹਿੰਦੁਸਤਾਨ ਦਾ ਗਵਰਨਰ ਜਨਰਲ ਬਣ ਗਿਆ ਸੀ। ਲਾਡਰ ਹਾਰਡਿੰਗ ਨੇ ਆਪਣੇ ਵਿਦਾਇਗੀ ਭਾਸ਼ਨ ਵਿਚ ਡਲਹੌਜ਼ੀ ਨੂੰ ਯਕੀਨ ਦਿਵਾਇਆ ਕਿ ਹੁਣ ਉਸ ਨੂੰ ਹਿੰਦੁਸਤਾਨ ਵਿਚ ਇਕ ਦਹਾਕੇ ਤਕ ਬੰਦੂਕ ਦੀ ਇਕ ਗੋਲੀ ਵੀ ਚਲਾਉਣ ਦੀ ਲੋੜ ਨਹੀਂ ਪਵੇਗੀ। ਪਰ ਲਾਰਡ ਡਲਹੋਜ਼ੀ ਬਹੁਤ ਹੀ ਹੈਂਕੜਬਾਜ ਅਤੇ ਗਰਮ ਤਬੀਅਤ ਦਾ ਆਦਮੀ ਸੀ। ਡਲਹੋਜ਼ੀ ਨੇ ਅਜਿਹੀ ਨੀਤੀ ਅਪਣਾਉਣੀ ਸ਼ੁਰੂ ਕਰ ਦਿੱਤੀ ਜਿਸ ਨਾਲ ਛੇਤੀ ਤੋਂ ਛੇਤੀ ਪੰਜਾਬ ਨੂੰ ਪੂਰੀ ਤਰ੍ਹਾਂ ਨਾਲ ਹੜੱਪ ਕਰ ਲਿਆ ਜਾਵੇ। ਇਸੇ ਦੌਰਾਨ ਮੁਲਤਾਨ ਦੇ ਗਵਰਨਰ ਮੂਲ ਰਾਜ ਪਾਸੋਂ ੩੦

ਲੱਖ ਰੁਪਏ ਦੀ ਵਿਰਾਸਤ ਫੀਸ ਦੀ ਮੰਗ ਕੀਤੀ ਗਈ। ਇਸੇ ਘਟਨਾ ਚੱਕਰ ਵਿਚ ਮੁਲਤਾਨ ਵਿਖੇ ਦੋ ਅੰਗਰੇਜ਼ ਅਫ਼ਸਰ ਕਤਲ ਕਰ ਦਿੱਤੇ ਗਏ। ਮੂਲ ਰਾਜ ਨੇ ਬਗਾਵਤ ਦਾ ਝੰਡਾ ਖੜ੍ਹਾ ਕਰ ਦਿੱਤਾ। ਮੂਲ ਰਾਜ ਦੀ ਬਗਾਵਤ ਨੂੰ ਦਬਾਉਣ ਲਈ ਰਾਜਾ ਸ਼ੇਰ ਸਿੰਘ ਨੂੰ ਫੌਜ ਸਮੇਤ ਮੁਲਤਾਨ ਭੇਜਿਆ ਗਿਆ। ਰਾਜਾ ਸ਼ੇਰ ਸਿੰਘ ਦਾ ਪਿਤਾ ਸਰਦਾਰ ਚਤਰ ਸਿੰਘ ਅਟਾਰੀਵਾਲਾ, ਜੋ ਹਜ਼ਾਰਾ ਪ੍ਰਾਂਤ ਦਾ ਗਵਰਨਰ ਸੀ, ਨੇ ਆਪਣੇ ਪੁੱਤਰ ਸਰਦਾਰ ਸ਼ੇਰ ਸਿੰਘ ਨੂੰ ਲਿਖਿਆ ਕਿ ਅੰਗਰੇਜ਼ਾਂ ਨੇ ਇਕ ਸਾਜ਼ਸ਼ ਅਧੀਨ ਹਜ਼ਾਰੇ ਦੇ ਮੁਸਲਮਾਨ ਲੋਕਾਂ ਨੂੰ ਸਿੱਖਾਂ ਵਿਰੁੱਧ ਭੜਕਾ ਦਿੱਤਾ ਹੈ। ਸਰਦਾਰ ਚਤਰ ਸਿੰਘ ਨੇ ਹਜ਼ਾਰਾ ਛੱਡ ਕੇ ਫੌਜ ਸਮੇਤ ਪਿਸ਼ਾਵਰ ਅਤੇ ਅਟਕ ਉੱਤੇ ਕਬਜ਼ਾ ਕਰ ਲਿਆ। ਚਤਰ ਸਿੰਘ ਨੇ ਆਪਣੇ ਪੁੱਤਰ ਨੂੰ ਇਹ ਨਸੀਹਤ ਦਿੱਤੀ ਕਿ ਉਹ ਮੂਲ ਰਾਜ ਨਾਲ ਮਿਲ ਕੇ ਅੰਗਰੇਜ਼ਾਂ ਵਿਰੁੱਧ ਲੜਾਈ ਲਈ ਤਿਆਰ ਹੋ ਜਾਵੇ। ਸਰਦਾਰ ਚਤਰ ਸਿੰਘ ਨੇ ਇਹ ਵੀ ਲਿਖਿਆ ਕਿ ਉਹ ਖੁਦ ਵੀ ਛੇਤੀ ਫੌਜ ਸਮੇਤ ਤੁਹਾਨੂੰ ਆ ਮਿਲੇਗਾ। ਬਸ ਇਸ ਤਰ੍ਹਾਂ ਸਿੱਖਾਂ-ਅੰਗਰੇਜ਼ਾਂ ਦੀ ਦੂਜੀ ਜੰਗ ਦਾ ਮੁੱਢ ਬੱਝ ਗਿਆ।

**ਚੇਲਿਆਂ ਵਾਲਾ ਦੀ ਲੜਾਈ (੧੩-੧-੧੮੪੯)**

ਅੰਗਰੇਜ਼ ਕਮਾਂਡਰ-ਇਨ-ਚੀਫ ਲਾਰਡ ਗਫ, ਜੋ ਸਿੱਖਾਂ-ਅੰਗਰੇਜ਼ਾਂ ਦੀ ਪਹਿਲੀ ਲੜਾਈ ਵਿਚ ਖਾਲਸਾ ਫੌਜਾਂ ਦੇ ਜੌਹਰ ਵੇਖ ਚੁੱਕਾ ਸੀ। ਉਹ ਹੁਣ ਬਹੁਤ ਪ੍ਰੇਸ਼ਾਨ ਨਜ਼ਰ ਆ ਰਿਹਾ ਸੀ। ਗਫ ਆਪਣੀਆਂ ਫੌਜਾਂ ਸਮੇਤ, ਰਾਜਾ ਸ਼ੇਰ ਸਿੰਘ ਤੋਂ ਦਸ ਮੀਲ ਦੀ ਦੂਰੀ 'ਤੇ ਚੇਲਿਆਂ ਵਾਲਾ ਦੇ ਸਥਾਨ 'ਤੇ ਪੰਜ ਹਫਤੇ ਤਕ ਬੈਠਾ ਰਿਹਾ। ਉਹ ਸੋਚਦਾ ਰਿਹਾ ਕਿ ਹੁਣ ਕੀ ਬਣੇਗਾ? ਕਿੱਧਰੇ ਹੁਣ ਤਕ ਦੀ ਸਾਰੀ ਕੀਤੀ ਕਰਾਈ ਖੂਹ ਵਿਚ ਹੀ ਨਾ ਪੈ ਜਾਵੇ। ਇਸੇ ਦੌਰਾਨ ਇਹ ਖਬਰ ਆਈ ਕਿ ਸਰਦਾਰ ਚਤਰ ਸਿੰਘ ਪਿਸ਼ਾਵਰ ਅਤੇ ਅਟਕ 'ਤੇ ਕਬਜ਼ਾ ਕਰਨ ਉਪਰੰਤ ਆਪਣੀਆਂ ਫੌਜਾਂ ਸਮੇਤ ਰਾਜਾ ਸ਼ੇਰ ਸਿੰਘ ਨੂੰ ਛੇਤੀ ਆ ਮਿਲੇਗਾ। ਇਸ ਖ਼ਬਰ ਨਾਲ ਅੰਗਰੇਜ਼ੀ ਖੇਮੇ ਵਿਚ ਦਿਲ-ਕੰਬਾਊ ਲਹਿਰ ਦੌੜ ਗਈ। ਗਵਰਨਰ ਜਨਰਲ ਨੇ ਲਾਰਡ ਗਫ ਨੂੰ ਆਖਿਆ ਕਿ ਛੇਤੀ ਤੋਂ ਛੇਤੀ ਰਾਜਾ ਸ਼ੇਰ ਸਿੰਘ ਨਾਲ ਲੜਾਈ ਛੇੜ ਦਿੱਤੀ ਜਾਵੇ। ਡੋਗਰਾ ਗੁਲਾਬ ਸਿੰਘ ਵੀ ਆਪਣੀ ਫੌਜ ਲੈ ਕੇ ਅੰਗਰੇਜ਼ਾਂ ਦੀ ਮਦਦ ਲਈ ਆ ਪਹੁੰਚਿਆ। ਇਸ ਤਰ੍ਹਾਂ ਹੁਣ ਚੇਲਿਆਂ ਵਾਲਾ ਦੀ ਲੜਾਈ ਸ਼ੁਰੂ ਹੋ ਗਈ।

ਸਰਦੀ ਦਾ ਮੌਸਮ ਸੀ। ਬਾਰਸ਼ ਪੈ ਰਹੀ ਸੀ। ਸ਼ਾਮ ਵੇਲੇ ਲੜਾਈ ਦਾ ਨਗਾਰਾ ਵੱਜ ਗਿਆ। ਖਾਲਸਾ ਫੌਜਾਂ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਜੈਕਾਰਾ ਛੱਡਦੀਆਂ ਹੋਈਆਂ ਭੁੱਖੇ ਸ਼ੇਰਾਂ ਵਾਂਗ ਅੰਗਰੇਜ਼ਾਂ 'ਤੇ ਟੁੱਟ ਕੇ ਪੈ ਗਈਆਂ। ਬਸ ਫਿਰ ਕੀ ਸੀ ਹਰ ਪਾਸੇ ਅੰਗਰੇਜ਼ ਫੌਜੀਆਂ ਦੀਆਂ ਲਾਸ਼ਾਂ ਦੇ ਢੇਰ ਹੀ ਢੇਰ ਲੱਗਦੇ ਜਾ ਰਹੇ ਸਨ। ਥੋੜ੍ਹੇ ਜਿਹੇ ਸਮੇਂ ਵਿਚ ਹੀ ਤਿੰਨ ਹਜ਼ਾਰ ਤੋਂ ਵੱਧ ਅੰਗਰੇਜ਼ ਫੌਜੀ ਮੌਤ ਦੇ ਮੂੰਹ ਵਿਚ ਜਾ ਪੁੱਜੇ। ਕਈ ਹਜ਼ਾਰ ਫੌਜੀ ਮੈਦਾਨ-ਏ-ਜੰਗ ਵਿਚ ਜ਼ਖ਼ਮੀਆਂ ਦੀ ਹਾਲਤ ਵਿਚ

ਤੜਪ ਰਹੇ ਸਨ। ਅੰਗਰੇਜ਼ਾਂ ਲਈ ਚੇਲਿਆਂ ਵਾਲਾ ਦੀ ਲੜਾਈ ਹੁਣ ਤਕ ਦੀਆਂ ਸਾਰੀਆਂ ਲੜਾਈਆਂ ਵਿੱਚੋਂ ਭਿਆਨਕ ਸਿੱਧ ਹੋ ਰਹੀ ਸੀ। ਭਾਵੇਂ ਰਾਤ ਹੋ ਗਈ ਸੀ, ਪਰ ਸਿੱਖ ਫੌਜੀ ਰਾਤ ਦੇ ਹਨ੍ਹੇਰੇ ਵਿਚ ਵੀ ਦੁਸ਼ਮਣਾਂ ਦੇ ਆਹੂ ਲਾਹ ਰਹੇ ਸਨ। ਅੰਗਰੇਜ਼ ਫੌਜੀਆਂ ਨੂੰ ਛੁਪਣ ਲਈ ਥਾਂ ਨਹੀਂ ਲੱਭ ਰਹੀ ਸੀ। ਇਸ ਤਰ੍ਹਾਂ ਖਾਲਸਾ ਫੌਜਾਂ ਨੇ ਸਾਰੀ ਰਾਤ ਲੜਾਈ ਕਰਦੇ ਹੋਏ ਗੁਜ਼ਾਰੀ ਸੀ। ਅਗਲੀ ਸਵੇਰ ਖਾਲਸਾ ਫੌਜਾਂ ਨੇ ਜਿੱਤ ਦੀ ਖੁਸ਼ੀ ਵਿਚ ੨੧ ਤੋਪਾਂ ਦੇ ਗੋਲੇ ਦਾਗ ਕੇ ਜਸ਼ਨ ਮਨਾਇਆ।

ਚੇਲਿਆਂ ਵਾਲਾ ਦੀ ਲੜਾਈ ਤੋਂ ਅਗਲੇ ਦਿਨ ਅੰਗਰੇਜ਼ੀ ਖੇਮੇ ਵਿਚ ਮਾਤਮ ਹੀ ਮਾਤਮ ਛਾਇਆ ਹੋਇਆ ਸੀ। ਇਸ ਮਾਤਮ ਦੀ ਖ਼ਬਰ ਜਦੋਂ ਇੰਗਲੈਂਡ ਪਹੁੰਚੀ ਤਾ ਸਾਰੀ ਅੰਗਰੇਜ਼ ਕੌਮ ਨੇ ਮਹਿਸੂਸ ਕੀਤਾ ਕਿ ਪੰਜਾਬ ਦੇ ਸਿੱਖਾਂ ਨੇ ਅੰਗਰੇਜ਼ਾਂ ਦੀ ਆਨ ਅਤੇ ਸ਼ਾਨ ਨੂੰ ਅੰਤਰ-ਰਾਸ਼ਟਰੀ ਪੱਧਰ 'ਤੇ ਬੜੀ ਭਾਰੀ ਸੱਟ ਮਾਰੀ ਹੈ। ਕਮਾਂਡਰ-ਇਨ-ਚੀਫ਼ ਲਾਰਡ ਗਫ ਦੀ ਸਾਰੀ ਚੜ੍ਹਤ ਮਿੱਟੀ ਵਿਚ ਰੁੱਲ ਗਈ ਸੀ। ਇਕ ਅਖਬਾਰ 'ਟਾਈਮਜ਼ ਆਫ ਲੰਡਨ' ਨੇ ਲਿਖਿਆ ਸੀ ਕਿ, "ਦੁੱਖ ਵਾਲੀ ਗੱਲ ਹੈ ਕਿ ਲਾਰਡ ਗਫ ਸਾਡੇ ਫੌਜੀਆਂ ਦੀਆਂ ਜਾਨਾਂ ਨਾਲ ਖੇਡ ਰਿਹਾ ਹੈ ਅਤੇ ਉਸ ਨੂੰ ਇਸ ਦੀ ਰੱਤੀ ਭਰ ਵੀ ਪ੍ਰਵਾਹ ਨਹੀਂ ਹੈ।" ਕੁਝ ਦਿਨਾਂ ਬਾਅਦ ਇਸੇ ਅਖਬਾਰ ਨੇ ਕਵੀ ਜਾਰਜ ਮੈਰੀਡਿਥ ਦੀ ਲਿਖੀ ਇਕ ਕਵਿਤਾ ਛਾਪੀ ਸੀ। ਇਸ ਕਵਿਤਾ ਦਾ ਸਿਰਲੇਖ ਹੀ 'ਚਿਲੀਆਂ ਵਾਲਾ, ਚਿਲੀਆਂ ਵਾਲਾ' ਰੱਖਿਆ ਗਿਆ ਸੀ। ਇਸ ਕਵਿਤਾ ਵਿਚ ਕਵੀ ਆਪਣੇ ਅੰਗਰੇਜ਼ ਭਰਾਵਾਂ ਦੀ ਦਰਦਨਾਕ ਅਤੇ ਭਿਆਨਕ ਮੌਤ ਦਾ ਚਿਤਰਨ ਕਰਦੇ ਹੋਏ ਹੰਝੂ ਵਹਾਉਂਦਾ ਹੈ ਅਤੇ ਦੱਸਦਾ ਹੈ ਕਿ ਸਿੱਖ ਫੌਜਾਂ ਦਿਓ ਰੂਪ ਧਾਰਨ ਕਰ ਕੇ ਅੰਗਰੇਜ਼ ਫੌਜੀਆਂ ਨੂੰ ਖਾ ਗਈਆਂ ਸਨ। ਇਸ ਤਰ੍ਹਾਂ ਚੇਲਿਆਂ ਵਾਲਾ ਵਿਚ ਹੋਈ ਹਾਰ ਨੇ ਸਾਰੀ ਅੰਗਰੇਜ਼ ਕੌਮ ਦੀ ਨੀਂਦ ਹਰਾਮ ਕਰ ਕੇ ਰੱਖ ਦਿੱਤੀ ਸੀ। ਅੰਗਰੇਜ਼ ਕੌਮ ਨੂੰ ਅਜਿਹੀ ਮਾਤਮੀ ਅਤੇ ਭਿਆਨਕ ਖ਼ਬਰ ਦੇ ਅਸਰ ਹੇਠੋਂ ਕੱਢਣ ਲਈ ਡਿਊਕ ਆਫ ਵਾਲਿੰਗਟਨ, ਜਿਸ ਨੇ ਨੈਪੋਲੀਅਨ ਨੂੰ ਹਰਾ ਦਿੱਤਾ ਸੀ ਅਤੇ ਜਿਸ ਦੀ ਉਮਰ ਉਸ ਵੇਲੇ ੮੦ ਸਾਲਾਂ ਤੋਂ ਵੱਧ ਸੀ, ਉਹ ਸਿੱਖਾਂ ਵਿਰੁੱਧ ਲੜਾਈ ਕਰਨ ਲਈ ਪੰਜਾਬ ਜਾਣ ਲਈ ਤਿਆਰ ਹੋ ਗਿਆ ਸੀ।

ਸਰ ਵਿਨਸਟਲ ਚਰਚਿਲ ਜੋ ਦੂਜੇ ਵਿਸ਼ਵ ਯੁੱਧ ਸਮੇਂ, ਇੰਗਲੈਂਡ ਦਾ ਪ੍ਰਧਾਨ ਮੰਤਰੀ ਰਿਹਾ ਸੀ। ਉਸ ਨੇ ਆਪਣੀ ਪੁਸਤਕ "ਹਿਸਟਰੀ ਆਫ ਇੰਗਲਿਸ਼ ਸਪੀਕਿੰਗ ਪੀਪਲ" ਵਿਚ ੧੮੫੭ ਦੇ ਗਦਰ ਦਾ ਮੁੱਖ ਕਾਰਨ ਦੱਸਦਾ ਹੋਇਆ ਲਿਖਦਾ ਹੈ ਕਿ ਉੱਤਰੀ ਭਾਰਤ ਦੇ ਲੋਕ ਚੇਲਿਆਂ ਵਾਲਾ ਦੀ ਲੜਾਈ ਤੋਂ ਬਹੁਤ ਪ੍ਰਭਾਵਿਤ ਹੋਏ ਸਨ। ਇਸ ਲਈ ਗਦਰੀ ਲੋਕਾਂ ਦਾ ਮੁੱਖ ਨਾਅਰਾ ਹੀ 'ਫਿਰੰਗੀਆਂ ਨੂੰ ਚੇਲਿਆਂ ਵਾਲਾ ਯਾਦ ਕਰਵਾ ਦਿਓ' ਜਾਂ 'ਚੇਲਿਆਂ ਵਾਲਾ ਦੁਹਰਾ ਦਿਓ' ਸੀ। ਇਕ ਅੰਗਰੇਜ਼ੀ ਅਫਸਰ ਸੁਬਲਿਟਰਲ ਆਪਣੀ ਡਾਇਰੀ ਵਿਚ ਲਿਖਦਾ ਹੈ "ਜਾਂਬਾਜ਼ ਸਿੱਖ ਫੌਜਾਂ ਸ਼ੇਰਾਂ ਦੀ ਤਰ੍ਹਾਂ

ਮੈਦਾਨ ਵਿਚ ਜੂਝ ਰਹੀਆਂ ਸਨ। ਅਜਿਹੇ ਖੂੰਖਾਰ ਸ਼ੇਰ ਮੈਂ ਇਸ ਤੋਂ ਪਹਿਲਾਂ ਕਿਸੇ ਲੜਾਈ ਵਿਚ ਨਹੀਂ ਵੇਖੇ ਸਨ। ਇਸ ਤਰ੍ਹਾਂ ਜਨਰਲ ਥੈਕਵੈਲ ਆਪਣੀ ਪੁਸਤਕ 'ਨੇਰੇਟਿਵ ਆਫ ਦੀ ਸੈਕਿੰਡ ਐਂਗਲੋ-ਸਿੱਖ ਵਾਰਜ਼' ਵਿਚ ਸਿੱਖ ਫੌਜੀਆਂ ਦੀ ਤਾਰੀਫ਼ ਕਰਦੇ ਹੋਏ ਲਿਖਦਾ ਹੈ ਕਿ 'ਸਿੱਖ ਫੌਜੀ ਅੰਗਰੇਜ਼ ਫੌਜੀਆਂ ਦੀਆਂ ਬੰਦੂਕਾਂ 'ਤੇ ਝਪਟਾ ਮਾਰ ਕੇ ਸੰਗੀਨਾਂ ਨੂੰ ਖੱਬੇ ਹੱਥ ਨਾਲ ਫੜ ਲੈਂਦੇ ਸਨ ਅਤੇ ਬੜੀ ਫੁਰਤੀ ਨਾਲ ਆਪਣੇ ਸੱਜੇ ਹੱਥ ਨਾਲ ਤੇਗ ਦਾ ਅਜਿਹਾ ਘਾਤਕ ਵਾਰ ਕਰਦੇ ਸਨ ਕਿ ਦੁਸ਼ਮਣ ਉੱਥੇ ਹੀ ਢਹਿ ਢੇਰੀ ਹੋ ਜਾਂਦਾ ਸੀ।' ਥੈਕਵੈਲ ਅੱਗੇ ਲਿਖਦਾ ਹੈ ਕਿ 'ਇਕ ਸਿੱਖ ਫੌਜੀ ਸਾਡੇ ਘੇਰੇ ਵਿਚ ਆ ਗਿਆ ਸੀ, ਪਰ ਮੌਤ ਤੋਂ ਬੇਖ਼ਬਰ ਇਕੱਲਾ ਹੀ ਲੜ ਰਿਹਾ ਸੀ। ਉਸ ਨੇ ਸਾਡੇ ਇਕ ਫੌਜੀ ਨੂੰ ਪਕੜ ਕੇ ਧਰਤੀ 'ਤੇ ਸੁੱਟ ਲਿਆ ਅਤੇ ਫਿਰ ਉਸ ਦੀ ਛਾਤੀ 'ਤੇ ਪੈਰ ਰੱਖ ਕੇ ਤੇਗ ਉਸ ਦੀ ਛਾਤੀ ਵਿਚ ਖੋਭ ਦਿੱਤੀ। ਬਾਅਦ ਵਿਚ ਉਹ ਸਾਡੇ ਨਾਲ ਲੜਦਾ ਹੋਇਆ ਮਾਰਿਆ ਗਿਆ ਸੀ। ਆਮ ਤੌਰ 'ਤੇ ਸਿੱਖ ਫੌਜੀ ਸਾਡੇ ਫੌਜੀਆਂ ਦੇ ਮੁਕਾਬਲੇ ਉੱਚੇ ਲੰਮੇ ਅਤੇ ਭਰਵੇਂ ਸਰੀਰ ਦੇ ਸਨ। ਸਿੱਖ ਫੌਜੀਆਂ ਦੀਆਂ ਡਰੈੱਸਾਂ ਵੀ ਵਧੀਆ ਸਨ। ਜਿਸ ਕਾਰਨ ਉਨ੍ਹਾਂ ਨੂੰ ਛੇਤੀ ਜ਼ਖ਼ਮ ਨਹੀਂ ਹੁੰਦੇ ਸਨ। ਸਿੱਖ ਫੌਜੀਆਂ ਦੀਆਂ ਤੇਗਾਂ ਵੀ ਮਜ਼ਬੂਤ ਅਤੇ ਭਾਰੀਆਂ ਸਨ। ਤੇਗ ਦੀ ਲੜਾਈ ਵਿਚ ਸਾਡੇ ਫੌਜੀਆਂ ਦੀਆਂ ਤਲਵਾਰਾਂ ਟੁੱਕੜੇ-ਟੁੱਕੜੇ ਹੋ ਜਾਂਦੀਆਂ ਸਨ। ਸਿੱਖਾਂ ਦੀ ਤੇਗ ਦਾ ਵਾਰ ਇਤਨਾ ਜ਼ਬਰਦਸਤ ਹੁੰਦਾ ਸੀ ਕਿ ਸਾਡੇ ਫੌਜੀ ਦਹਿਸ਼ਤ ਦੇ ਸਾਏ ਹੇਠ ਸਿੱਖਾਂ ਦਾ ਮੁਕਾਬਲਾ ਕਰਨ ਤੋਂ ਕੰਨੀ ਕਤਰਾਂਦੇ ਵੇਖੇ ਗਏ ਸਨ। ਅਜਿਹੇ ਲੋਕਾਂ ਵਰਗੇ ਹੌਂਸਲੇ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ।' ਸਿੱਖਾਂ ਦੀ ਇਸ ਲਾਮਿਸਾਲ ਬਹਾਦਰੀ 'ਤੇ ਡਾ. ਇਕਬਾਲ ਦਾ ਇਹ ਸ਼ਿਅਰ ਬੜਾ ਢੁਕਵਾਂ ਬੈਠਦਾ ਹੈ:

*"ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ*
*ਸਦੀਓਂ ਰਹਾ ਹੈ ਦੁਸ਼ਮਣ ਦੌਰ-ਏ-ਜ਼ਮਾਂ ਹਮਾਰਾ"*

੨੦ ਫਰਵਰੀ ੧੮੪੯ ਨੂੰ ਗੁਜਰਾਤ ਦੀ ਖੂੰਖਾਰ ਲੜਾਈ ਵਿਚ ਵੀ ਸਿੱਖ ਫੌਜਾਂ ਦਾ ਪਲੜਾ ਭਾਰੀ ਰਿਹਾ। ਪਰ ਅੰਗਰੇਜ਼ਾਂ ਦੀਆਂ ਲੂੰਬੜ ਚਾਲਾਂ ਅਤੇ ਦੇਸ਼ ਦੇ ਗਦਾਰਾਂ ਸਦਕਾ ਖਾਲਸਾ ਫੌਜਾਂ ਨੂੰ ਹਾਰਿਆ ਹੋਇਆ ਘੋਸ਼ਿਤ ਕੀਤਾ ਗਿਆ। ਅੰਗਰੇਜ਼ ਤਾਂ ਪਹਿਲਾਂ ਹੀ ਗੈਰ ਕਾਨੂੰਨੀ ਢੰਗ ਨਾਲ ਲਾਹੌਰ ਦਰਬਾਰ 'ਤੇ ਪੂਰੀ ਤਰ੍ਹਾਂ ਕਾਬਜ਼ ਸਨ। ਹੁਣ ਉਨ੍ਹਾਂ ਨੇ ਕਾਨੂੰਨੀ ਤੌਰ 'ਤੇ ਘੋਸ਼ਣਾ ਕਰ ਕੇ ਪੰਜਾਬ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਮਹਾਰਾਜਾ ਦਲੀਪ ਸਿੰਘ ਨੂੰ ਰਾਜਗੱਦੀ ਤੋਂ ਲਾਹ ਕੇ ਉਸ ਨੂੰ ਜਲਾਵਤਨ ਕਰ ਕੇ ਇੰਗਲੈਂਡ ਭੇਜ ਦਿੱਤਾ ਗਿਆ।

ਗੁਜਰਾਤ ਦੀ ਲੜਾਈ ਉਪਰੰਤ ਖਾਲਸਾ ਫੌਜਾਂ ਦੇ ਹਥਿਆਰ ਸੁੱਟਣ ਦੀ ਰਸਮ ਬਾਰੇ ਜਨਰਲ ਥੈਕਵੈਲ ਲਿਖਦਾ ਹੈ, 'ਹਥਿਆਰ ਸੁੱਟਣ ਸਮੇਂ ਸਿੱਖ ਫੌਜੀਆਂ ਦੇ ਚਿਹਰੇ ਗੁੱਸੇ ਨਾਲ ਭਰੇ ਹੋਏ ਨਜ਼ਰ ਆ ਰਹੇ ਸਨ। ਕਈ ਉੱਚੀ-ਉੱਚੀ ਵੈਣ ਪਾ ਰਹੇ ਸਨ ਅਤੇ

ਉਨ੍ਹਾਂ ਦੇ ਚਿਹਰਿਆਂ ਉੱਤੇ ਸਾਡੇ ਪ੍ਰਤੀ ਨਫ਼ਰਤ ਸਪਸ਼ਟ ਝਲਕ ਰਹੀ ਸੀ। ਇਕ ਬਜ਼ੁਰਗ ਫੌਜੀ ਜ਼ਾਰ-ਜ਼ਾਰ ਰੋਂਦਾ ਹੋਇਆ ਵਾਰ-ਵਾਰ ਕਹਿ ਰਿਹਾ ਸੀ, "ਅੱਜ ਰਣਜੀਤ ਸਿੰਘ ਮਰ ਗਿਆ ਹੈ" ਅਤੇ ਫਿਰ ਉਸ ਨੇ ਆਪਣੀ ਬੰਦੂਕ ਹੇਠਾਂ ਸੁੱਟ ਦਿੱਤੀ। ਇਸ ਬਜ਼ੁਰਗ ਫੌਜੀ ਦੇ ਕਥਨ ਵਿਚ ਹੀ ਸਿੱਖਾਂ ਦਾ ਸਾਰਾ ਇਤਿਹਾਸ ਸਮੋਇਆ ਹੋਇਆ ਹੈ।"

ਖਾਲਸਾ ਰਾਜ ਵਿਚ ਸਰਬ-ਸਾਂਝੀਵਾਲਤਾ ਅਤੇ ਪੰਜਾਬੀਅਤ ਦਾ ਜਜ਼ਬਾ ਡੁੱਲ੍ਹ-ਡੁੱਲ੍ਹ ਪੈਂਦਾ ਰਿਹਾ ਸੀ। ਪਰ ਇਸ ਦੇ ਉਲਟ ਹੁਣ ਅੰਗਰੇਜ਼ਾਂ ਦੀ ਹਕੂਮਤ ਕਾਇਮ ਹੋਣ ਨਾਲ ਇੱਥੇ ਉਨ੍ਹਾਂ ਨੇ ਨਫਰਤ, ਬੇ-ਵਿਸ਼ਵਾਸੀ ਅਤੇ ਆਪਸੀ ਫੁੱਟ ਦੇ ਬੀਜ ਬੋ ਦਿੱਤੇ। ਇਸ ਤਰ੍ਹਾਂ ਅੰਗਰੇਜ਼ਾਂ ਨੇ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਨੂੰ ਇਕ ਦੂਜੇ ਵਿਰੁੱਧ ਖੜਾ ਕਰ ਦਿੱਤਾ ਤਾਂ ਜੋ ਇਹ ਸਾਰੇ ਆਪਸ ਵਿਚ ਹੀ ਲੜਦੇ ਮਰਦੇ ਰਹਿਣ ਅਤੇ ਅੰਗਰੇਜ਼ ਬੜੇ ਅਰਾਮ ਨਾਲ ਹਿੰਦੁਸਤਾਨ 'ਤੇ ਹਕੂਮਤ ਕਰਦੇ ਰਹਿਣ।

■

---

***ਭਗਤ ਰਵਿਦਾਸ ਬਾਣੀ...*** *(ਸਫ਼ਾ ੧੩ ਦਾ ਬਾਕੀ ਹਿੱਸਾ)*

ਦੇ ਅਨੁਭਵ ਅਤੇ ਚਿੰਤਨ ਦਾ ਇਕ ਅਜਿਹਾ ਦੀਪਕ ਹੈ ਜੋ ਸਮਾਜ ਵਿਚ ਫੈਲੀ ਅਨੈਤਿਕਤਾ ਦੇ ਘੋਰ ਹਨੇਰੇ ਨੂੰ ਦੂਰ ਕਰਦਾ ਹੈ। ਭਗਤ ਰਵਿਦਾਸ ਜੀ ਨੇ ਆਪਣੇ ਸਮੇਂ ਦੇ ਸਮਾਜ ਵਿਚ ਫੈਲੀਆਂ ਕੁਰੀਤੀਆਂ ਨੂੰ ਦੂਰ ਕਰਨ ਲਈ ਕਿਸੇ ਕੱਟੜ ਸਿਧਾਂਤ ਨੂੰ ਨਹੀਂ ਅਪਣਾਇਆ ਸਗੋਂ ਨਿਮਰਤਾ, ਪਰਉਪਕਾਰ, ਤਿਆਗ, ਸੰਤੋਖ, ਉਦਾਰਤਾ, ਸਮਤਾ, ਸਦਾਚਾਰ, ਮਿਹਨਤ, ਪ੍ਰੇਮ, ਦਇਆ ਵਰਗੇ ਨੈਤਿਕ ਗੁਣਾਂ ਦੀ ਸਥਾਪਨਾ ਕਰ ਕੇ ਆਪਣੀ ਮਧੁਰ ਬਾਣੀ ਰਾਹੀਂ ਲੋਕਾਂ ਦੇ ਤਪਦੇ ਦਿਲਾਂ ਨੂੰ ਠਾਰਨ ਦਾ ਸਫਲ ਯਤਨ ਕੀਤਾ। ਉਨ੍ਹਾਂ ਦਾ ਆਪਣਾ ਜੀਵਨ ਇਕ ਆਦਰਸ਼ ਅਤੇ ਨੈਤਿਕਤਾ ਪੂਰਨ ਸੀ। ਉਨ੍ਹਾਂ ਨੇ ਕਦੇ ਵੀ ਆਪਣੇ ਜੀਵਨ ਵਿਚ ਕਰਨੀ ਤੇ ਕਥਨੀ ਦਾ ਅੰਤਰ ਨਹੀਂ ਲਿਆਂਦਾ। ਉਨ੍ਹਾਂ ਦੀ ਬਾਣੀ ਵਿਚ ਸਥਾਪਿਤ ਸਮਾਜਿਕ ਨੈਤਿਕਤਾ ਅੱਜ ਵੀ ਉਨ੍ਹੀ ਹੀ ਮਹੱਤਵਪੂਰਨ ਹੈ ਜਿੰਨੀ ਉਨ੍ਹਾਂ ਦੇ ਆਪਣੇ ਸਮੇਂ ਵਿਚ ਸੀ। ਅੱਜ ਦੇ ਭਟਕੇ ਹੋਏ ਮਨੁੱਖ ਨੂੰ ਸਮਾਜਿਕ ਨੈਤਿਕਤਾ ਦੀ ਸੋਝੀ ਕਰਾਉਣ ਲਈ ਭਗਤ ਰਵਿਦਾਸ ਜੀ ਦੀ ਬਾਣੀ ਸਰਵ-ਸਮਰੱਥ ਹੈ। ਅੱਜ ਦੇ ਭ੍ਰਿਸ਼ਟਾਚਾਰ, ਜਾਤੀਵਾਦ, ਭਾਸ਼ਾਵਾਦ, ਸੰਪ੍ਰਦਾਇਕ ਅਤੇ ਹਿੰਸਾਵਾਦ ਦੇ ਯੁੱਗ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਆਪਣੇ ਯੁੱਗ ਤੋਂ ਵੀ ਵਧੇਰੇ ਸਮਾਜਿਕ ਨੈਤਿਕਤਾ ਦੀ ਸਾਰਥਿਕਤਾ ਸਿੱਧ ਕਰਦੀ ਹੈ।

■

# ਸਿੱਖ ਵਿਰਸੇ ਦੀ ਲਾਸਾਨੀ ਦਾਸਤਾਨ
# ਵੱਡਾ ਘੱਲੂਘਾਰਾ

*-ਪ੍ਰੋ. ਸੁਰਿੰਦਰ ਕੌਰ**

ਯੁੱਧ ਤਾਂ ਲੜੇ ਹੀ ਹਾਰਨ ਜਾਂ ਜਿੱਤਣ ਲਈ ਜਾਂਦੇ ਹਨ ਪਰ ਇਤਿਹਾਸ ਵਿਚ ਕੁਝ ਯੁੱਧ ਹਾਰ-ਜਿੱਤ ਤੋਂ ਪਰੇ ਆਪਣੀ ਹੋਂਦ ਬਚਾਈ ਰੱਖਣ ਲਈ ਵੀ ਲੜੇ ਜਾਂਦੇ ਹਨ, ਕੁਝ ਪਰਮਾਰਥ ਲਈ ਲੜੇ ਗਏ ਹਨ ਤੇ ਕਦੇ-ਕਦੇ ਕੁਝ ਯੁੱਧ ਥੋਪੇ ਵੀ ਗਏ ਹਨ। ਅਜਿਹੇ ਥੋਪੇ ਹੋਏ ਯੁੱਧ ਹਮੇਸ਼ਾਂ ਹੀ ਕਿਸੇ ਨਾ ਕਿਸੇ ਹੰਕਾਰੀ ਦੀ ਅੰਨ੍ਹੀ ਨੀਤੀ ਅਤੇ ਭਟਕੀ ਮਹੱਤਵਕਾਂਕਸ਼ਾ ਦਾ ਨਤੀਜਾ ਹੁੰਦੇ ਹਨ। ਦੁਨੀਆਂ ਦੇ ਇਤਿਹਾਸ ਵਿਚ ਅਜਿਹੇ ਹੰਕਾਰੀਆਂ ਦੀ ਘਾਟ ਨਹੀਂ ਹੈ। ਜਿੱਥੇ ਇਤਿਹਾਸ ਇਨ੍ਹਾਂ ਦੀ ਹਉਮੈ ਤੋਂ ਉਪਜੀ ਨਿਰਦੈਤਾ, ਵਹਿਸ਼ੀਪੁਣੇ ਤੇ ਜ਼ੁਲਮ ਦਾ ਗਵਾਹ ਹੈ, ਉੱਥੇ ਹੀ ਇਤਿਹਾਸ ਨਿਰਪੱਖ ਹੋ ਕੇ ਆਉਣ ਵਾਲੇ ਸਮੇਂ ਨੂੰ ਉਨ੍ਹਾਂ ਦੇ ਫ਼ਨਾਂ ਹੋਣ ਦੀ ਵਾਰਤਾ ਵੀ ਸੁਣਾ ਰਿਹਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਸਿੱਖ ਸਾਹਿਤ ਦੇ ਮਹਾਨ ਵਿਦਵਾਨ ਨੇ ਬੜੇ ਹੀ ਸੌਖੇ ਲਹਿਜੇ ਵਿਚ ਸੰਸਾਰ ਦੇ ਇਨ੍ਹਾਂ ਹੰਕਾਰੀਆਂ ਦੇ ਸੈਂਕੜੇ ਸਾਲਾਂ ਦੇ ਇਤਿਹਾਸ ਨੂੰ ਚੰਦ ਲਫ਼ਜ਼ਾਂ ਵਿਚ ਸਮੇਟ ਕੇ ਇੰਵ ਪੇਸ਼ ਕੀਤਾ ਹੈ:

*ਲਖ ਦੁਰਯੋਧਨ ਕੰਸ ਲਖ ਲਖ ਦੈਤ ਲੜੰਦੇ।*
*ਲਖ ਰਾਵਣ ਕੁੰਭਕਰਣ ਲਖ ਲਖ ਰਾਕਸ ਮੰਦੇ।*
*ਪਰਸਰਾਮ ਲਖ ਸਹੰਸਬਾਹੁ ਕਰਿ ਖੁਦੀ ਖਹੰਦੇ।*
*ਹਰਨਾਕਸ ਬਹੁ ਹਰਣਾਕਸਾ ਨਰਸਿੰਘ ਬੁਕੰਦੇ।*
*ਲਖ ਕਰੋਧ ਵਿਰੋਧ ਲਖ ਲਖ ਵੈਰੁ ਕਰੰਦੇ।*
*ਗੁਰੁ ਸਿਖ ਪੋਹਿ ਨ ਸਕਈ ਸਾਧਸੰਗਿ ਮਿਲੰਦੇ।* *(ਵਾਰ ੩੮:੩)*

ਜਿੱਥੇ ਭਾਈ ਸਾਹਿਬ ਜੀ ਇਨ੍ਹਾਂ ਯੋਧਿਆਂ ਦਾ ਜ਼ਿਕਰ ਕਰਦੇ ਹਨ, ਉੱਥੇ ਨਾਲ ਹੀ ਉਹ ਇਹ ਵੀ ਦੱਸ ਰਹੇ ਹਨ ਕਿ ਸੱਚਾ ਗੁਰਸਿੱਖ ਸਦਾ ਹੀ ਸਤਿਗੁਰ ਦੀ ਕਿਰਪਾ ਨਾਲ ਸਤਿਸੰਗ (ਭਾਵ ਅਕਾਲ ਪੁਰਖ ਵਾਹਿਗੁਰੂ ਦੀ ਹਜ਼ੂਰੀ) ਵਿਚ ਰਹਿੰਦਾ ਹੈ। ਇਸ ਲਈ ਉਸ ਨੂੰ ਹੰਕਾਰ ਪੋਹ ਨਹੀਂ ਸਕਦਾ। ਉਹ ਬਿਨਾਂ ਕਾਰਨ ਯੁੱਧ ਨਹੀਂ ਕਰਦਾ ਪਰ ਇਕ ਸੱਚਾ ਗੁਰਸਿੱਖ ਬੁਜ਼ਦਿਲ ਵੀ ਨਹੀਂ ਹੈ। ਉਹ ਆਪ ਹੰਕਾਰ ਕਾਰਨ ਕਿਸੇ 'ਤੇ ਹਮਲਾ ਨਹੀਂ ਕਰਦਾ ਪਰ ਕਿਸੇ ਹੰਕਾਰੀ ਦੇ ਹਮਲੇ 'ਤੇ ਚੁੱਪ ਵੀ ਨਹੀਂ ਬੈਠਦਾ, ਉਸ ਦਾ ਮੂੰਹ ਤੋੜ ਜਵਾਬ ਦਿੰਦਾ ਹੈ। ਉਹ ਆਪ ਬੇਸ਼ੱਕ ਕਿੰਨੇ ਵੀ ਔਖੇ

**Room No. 2, Banta Singh Chawl, Opp. Manish Park, Jijamata Marg Pump House, Andheri (East), Mumbai-400 093, Mobile : 080973-10773*

ਹਾਲਾਤਾਂ ਵਿਚ ਹੋਵੇ ਪਰ ਵਕਤ ਪੈਣ 'ਤੇ ਵੱਡੇ ਤੋਂ ਵੱਡੇ ਜ਼ਾਲਿਮ ਦਾ ਸਾਹਮਣਾ ਕਰਨ ਵਿਚ ਵੀ ਨਹੀਂ ਘਬਰਾਉਂਦਾ, ਮੈਦਾਨ-ਏ-ਜੰਗ ਵਿਚ ਕਦੇ ਪਿੱਠ ਨਹੀਂ ਦਿਖਾਉਂਦਾ। ਸਿੱਖਾਂ ਦੇ ਜੀਵਨ ਦਾ ਫ਼ਲਸਫ਼ਾ ਹੀ ਇਹ ਹੈ:

*ਲੂਣੁ ਸਾਹਿਬ ਦਾ ਖਾਇ ਕੈ ਰਣ ਅੰਦਰਿ ਲੜਿ ਮਰੈ ਸੁ ਜਾਪੈ।*
*ਸਿਰ ਵਢੈ ਹਥੀਆਰੁ ਕਰਿ ਵਰੀਆਮਾ ਵਰਿਆਮੁ ਸਿਞਾਪੈ...॥*

*(ਵਾਰ ੩੦:੧੪)*

ਸਿੱਖ ਦੇਸ਼ ਧਰਮ 'ਤੇ ਸਭ ਕੁਝ ਵਾਰ ਦਿੰਦਾ ਹੈ। ਇਹ ਤਾਂ ਸਿੱਖਾਂ ਦੇ ਇਤਿਹਾਸ ਵਿਚ ਇਕ ਅਖਾਣ ਹੀ ਬਣ ਗਿਆ ਹੈ ਕਿ 'ਓਹ ਤੇਗ਼ਾਂ ਦੀਆਂ ਛਾਵਾਂ ਹੇਠ ਪਲਦੇ ਹਨ', ਕਿਉਂਕਿ ਪੰਜਾਬ ਦੀ ਧਰਤੀ ਹਰ ਪੰਜਾਹ-ਸੌ ਸਾਲਾਂ ਵਿਚ ਜੰਗ ਦੇ ਮੈਦਾਨ ਵਿਚ ਤਬਦੀਲ ਹੁੰਦੀ ਰਹੀ ਹੈ। ਮੁਲਕ ਦੀ ਸਰਹੱਦ ਹੋਣ ਕਾਰਨ ਪੰਜਾਬ ਤੇ ਪੰਜਾਬ ਦੇ ਸਿੱਖ ਹਰ ਵਿਦੇਸ਼ੀ ਹਮਲਾਵਰ ਦੇ ਸਾਹਮਣੇ ਸੀਨਾ ਤਾਣ ਕੇ ਉਸ ਨੂੰ ਰੋਕਣ ਲਈ ਖਲੋਂਦੇ ਰਹੇ ਹਨ। ਸਮੁੱਚੇ ਦੇਸ਼ ਦੀ ਰੱਖਿਆ ਲਈ ਹਰ ਵਾਰੀ ਪੰਜਾਬ ਦੀ ਧਰਤੀ ਲਹੂ ਨਾਲ ਲੱਥਪੱਥ ਹੋਈ ਹੈ। ਇਸੇ ਪਰਉਪਕਾਰੀ ਜਜ਼ਬੇ ਦਾ ਪਾਲਣ ਕਰਦਿਆਂ ਹੋਇਆਂ ਸਿੱਖਾਂ ਨੇ ਆਪਣੇ ਇਤਿਹਾਸ ਦੇ ਸਭ ਤੋਂ ਮਾਰੂ ਯੁੱਧ 'ਵੱਡੇ ਘੱਲੂਘਾਰੇ' ਦਾ ਸਾਹਮਣਾ ਕੀਤਾ ਹੈ, ਜੋ ਇਕ ਹੰਕਾਰੀ ਲੁਟੇਰੇ ਹਮਲਾਵਰ ਅਹਿਮਦ ਸ਼ਾਹ ਅਬਦਾਲੀ ਕਾਰਨ ਸਿੱਖਾਂ 'ਤੇ ਥੋਪਿਆ ਗਿਆ ਸੀ।

ਜਿੱਥੇ ਇਹ ਯੁੱਧ ਸਿੱਖ ਇਤਿਹਾਸ ਦਾ ਸਭ ਤੋਂ ਵੱਡਾ ਖ਼ੂਨੀ ਸਾਕਾ ਹੈ ਉੱਥੇ ਹੀ ਇਹ ਯੁੱਧ ਸਿੱਖਾਂ ਦੇ ਅਟੁੱਟ ਤੇ ਬੇਖ਼ੌਫ ਹੌਂਸਲਿਆਂ ਦਾ ਗਵਾਹ ਬਣ ਕੇ ਦੇਸ਼ ਨੂੰ ਸਵੈਮਾਨ ਦਾ ਨਵਾਂ ਸਬਕ ਵੀ ਸਿਖਾ ਰਿਹਾ ਹੈ। ਇਹ ਸਾਕਾ ਦੁਨੀਆਂ ਦੇ ਇਤਿਹਾਸ ਨੂੰ ਤੇ ਖਾਸ ਤੌਰ 'ਤੇ ਹਿੰਦੁਸਤਾਨ ਦੇ ਇਤਿਹਾਸ ਨੂੰ ਇਹ ਦੱਸ ਰਿਹਾ ਹੈ ਕਿ ਕਿਸ ਤਰ੍ਹਾਂ ਇਸ ਦੇਸ਼ ਦੀ ਇੱਜਤ ਆਬਰੂ ਦੀ ਰੱਖਿਆ ਦਾ ਮੁੱਲ ਸਿੱਖ ਕੌਮ ਨੇ ਆਪਣੇ ਲਹੂ ਦਾ ਦਰਿਆ ਵਹਾ ਕੇ ਤਾਰਿਆ ਸੀ। ਇਹ ਉਹ ਦਿਨ ਸੀ ਜਿਸ ਦਿਨ ਤਕਰੀਬਨ ੩੦-੩੫ ਹਜ਼ਾਰ ਸਿੱਖਾਂ ਨੂੰ ਉਸ ਸਮੇਂ ਦੀ ਮੌਜੂਦਾ ਅੱਧੀ ਕੌਮ ਨੂੰ ਅਬਦਾਲੀ ਨੇ ਇੱਕੋ ਮੈਦਾਨ ਵਿਚ ਸ਼ਹੀਦ ਕਰ ਦਿੱਤਾ ਸੀ, ਤੇ ਕਸੂਰ ਕੀ ਸੀ? ਹਿੰਦੁਸਤਾਨ ਦੀਆਂ ਅਬਲਾਵਾਂ ਦੀ ਇੱਜਤ ਦੀ ਰਾਖੀ ਕਰਨਾ। ਸਿੱਖ ਕੌਮ ਨੇ ਸਦਾ ਹੀ ਆਪਣੇ ਫਰਜ਼ ਨੂੰ ਔਖੇ ਤੋਂ ਔਖੇ ਹਾਲਾਤਾਂ ਵਿਚ ਵੀ ਨਿਭਾਇਆ ਹੈ। ਐਸੇ ਮਹਾਨ ਗੁਰਸਿੱਖਾਂ, ਜਿਨ੍ਹਾਂ ਨੇ ਗੁਰੂ ਦੇ ਪਿਆਰ ਦੀ ਖਿੱਚ ਵਿਚ ਆਪਣੇ ਜੀਵਨ ਤਕ ਨੂੰ ਕੁਰਬਾਨ ਕਰ ਦਿੱਤਾ, ਉਨ੍ਹਾਂ ਦੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ:

*ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥*
*ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥* *(ਪੰਨਾ ੨੯੫)*

ਐਸੇ ਮਹਾਨ ਗੁਰਸਿੱਖਾਂ ਦੀ ਘਾਲਣਾ ਨੂੰ ਸਦਾ ਸੁਰਜੀਤ ਰੱਖਣ ਲਈ, ਆਉਣ

ਵਾਲੀ ਪਨੀਰੀ ਲਈ ਉਨ੍ਹਾਂ ਦੇ ਜੀਵਨ ਨੂੰ ਚਾਨਣ-ਮੁਨਾਰਾ ਬਣਾਉਣ ਲਈ ਪੰਥ ਨੇ ਰੋਜ਼ਾਨਾ ਦੀ ਅਰਦਾਸ ਵਿਚ ਇਨ੍ਹਾਂ ਸ਼ਹੀਦਾਂ ਨੂੰ ਉਚੇਚਾ ਸਥਾਨ ਦਿੱਤਾ। ਗੁਰੂ ਸਾਹਿਬਾਨ, ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ ਨੂੰ ਯਾਦ ਕਰਨ ਤੋਂ ਬਾਅਦ ਅਸੀਂ ਜਿੰਨੀਆਂ ਵੀ ਸ਼ਹਾਦਤਾਂ ਦਾ ਜ਼ਿਕਰ ਕਰਦੇ ਹਾਂ, ਉਹ ਸਾਰੀਆਂ ਸ਼ਹਾਦਤਾਂ ਉਨ੍ਹਾਂ ੮੦-੮੫ ਸਾਲਾਂ ਵਿਚ ਹੋਈਆਂ। ਇਸ ਦੌਰ ਵਿਚ ਪੰਥ ਨੇ ਜਿੰਨੀ ਅੱਤ ਦਾ ਸਾਹਮਣਾ ਕੀਤਾ, ਜਿੰਨੇ ਉਤਰਾਅ-ਚੜ੍ਹਾਅ ਵੇਖੇ ਤੇ ਜਿੰਨਾ ਲਹੂ ਡੋਲਿਆ ਹੈ, ਉਤਨਾ ਸਿੱਖ ਇਤਿਹਾਸ ਵਿਚ ਕਿਤੇ ਹੋਰ ਮਿਲ ਸਕਣਾ ਮੁਸ਼ਕਿਲ ਹੈ। ਪਰ ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਗੁਰੂ ਸਾਹਿਬਾਨ ਦੇ ਕਾਲ ਤੋਂ ਬਾਅਦ ਅੱਜ ਤਕ ਦੇ ਸਮੇਂ ਵਿਚ ਸਬਰ ਤੇ ਸਿਦਕ ਦੇ ਜਿਨ੍ਹਾਂ ਸਿਖਰਾਂ ਨੂੰ ਇਨ੍ਹਾਂ ਗੁਰਸਿੱਖਾਂ ਨੇ ਛੋਹਿਆ ਤੇ ਜਿਨ੍ਹਾਂ ਕਰੜੇ ਹਾਲਾਤਾਂ ਵਿਚ ਇਹ ਮਰਜੀਵੜੇ ਅਡੋਲ ਰਹੇ, ਸ਼ਾਇਦ ਹੀ ਅਜਿਹੀ ਮਿਸਾਲ ਕਿਤੇ ਹੋਰ ਮਿਲੇ। ਇਸ ਦੌਰਾਨ ਕਈ ਵਾਰੀ ਸਿੱਖ ਧਰਮ ਨੂੰ ਕਾਨੂੰਨ ਵਿਰੋਧੀ ਕਰਾਰ ਦਿੱਤਾ ਗਿਆ, ਕਈ ਵਾਰ ਸਿੱਖਾਂ ਦਾ ਸਮੂਹਿਕ ਕਤਲ-ਏ-ਆਮ ਵੀ ਹੋਇਆ, ਇੱਥੋਂ ਤਕ ਕਿ ਸਿੱਖਾਂ ਦੇ ਸਿਰਾਂ ਦੇ ਮੁੱਲ ਵੀ ਲਾ ਦਿੱਤੇ ਗਏ। ਮੁਲਕ ਦੇ ਹਰ ਗਲੀ ਕੂਚੇ 'ਤੇ ਗਸ਼ਤੀ ਫੌਜਾਂ ਸਿੱਖਾਂ ਦਾ ਖੁੱਲ੍ਹ-ਏ-ਆਮ ਸ਼ਿਕਾਰ ਕਰਦੀਆਂ ਫਿਰਦੀਆਂ। ਵੱਡਾ ਘੱਲੂਘਾਰਾ ਇਸੇ ਕਰੜੇ ਸਮੇਂ ਦੀ ਸਭ ਤੋਂ ਦੁਖਦਾਈ ਘਟਨਾ ਹੈ। ਇਸ ਸਾਕੇ ਨੂੰ ਸਮਝਣ ਲਈ ਸਾਨੂੰ ਉਸ ਸਮੇਂ ਦੇ ਮੌਜੂਦਾ ਹਾਲਾਤਾਂ ਨੂੰ ਸਮਝਣਾ ਪਵੇਗਾ।

ਉਸ ਸਮੇਂ ਦਿੱਲੀ ਵਿਚ ਮੁਗ਼ਲਾਂ ਦਾ ਰਾਜ ਸੀ, ਪਰ ਔਰੰਗਜ਼ੇਬ ਤੋਂ ਬਾਅਦ ਮੁਗ਼ਲ ਰਾਜ ਆਪਣੀ ਸਾਖ ਗੁਆ ਬੈਠਾ ਸੀ ਤੇ ਨਾਂ-ਮਾਤਰ ਹੀ ਕੇਂਦਰੀ ਰਾਜ ਰਿਹਾ। ਅਸਲ ਵਿਚ ਹਿੰਦੁਸਤਾਨ ਦੇ ਇਤਿਹਾਸ ਵਿਚ ਮੱਧਕਾਲੀਨ ਸਮੇਂ ਇਕ ਵੱਡੀ ਸਲਤਨਤ ਦੀ ਥਾਂ ਛੋਟੇ-ਛੋਟੇ ਰਾਜਾਂ ਦਾ ਹੀ ਬੋਲ-ਬਾਲਾ ਰਿਹਾ ਹੈ ਤੇ ਇਨ੍ਹਾਂ ਵਿੱਚੋਂ ਹੀ ਬਹੁਤੇ ਆਪਣੀ ਸਾਰੀ ਤਾਕਤ ਆਪਸ ਵਿਚ ਲੜਨ-ਭਿੜਨ ਵਿਚ ਹੀ ਬਰਬਾਦ ਕਰ ਦਿੰਦੇ। ਸੁਆਰਥ, ਈਰਖਾ ਤੇ ਹੰਕਾਰ ਦੇ ਮਾਰੇ ਹੋਏ ਇਨ੍ਹਾਂ ਰਾਜਿਆਂ, ਮਹਾਰਾਜਿਆਂ ਤੇ ਰਿਆਸਤਦਾਰਾਂ ਵਿਚ ਆਪਣੇ ਹਉਮੈ ਦੇ ਪ੍ਰਗਟਾਵੇ ਨੂੰ ਲੈ ਕੇ ਅਕਸਰ ਹੀ ਖਿੱਚੋਤਾਣ ਚਲਦੀ ਰਹਿੰਦੀ ਤੇ ਨਿੱਤ ਆਪਣੇ ਅਖੌਤੀ ਰਾਜਾਂ ਦੀਆਂ ਸਰਹੱਦਾਂ ਵਧਾਉਣ ਲਈ ਜੰਗਾਂ-ਯੁੱਧਾਂ ਵਿਚ ਉਲਝੇ ਰਹਿੰਦੇ। ਕਈ ਤਾਂ ਵਿਚਾਰੇ ਮਜ਼ਬੂਰੀ ਦੇ ਮਾਰੇ ਆਪਣੇ ਰਾਜਾਂ ਦੀ ਹੋਂਦ ਬਚਾਉਣ ਲਈ ਹੀ ਇਸ ਵਿਚ ਫਸ ਗਏ ਸਨ। ਕਈਆਂ ਨੇ ਆਪਣੀ ਰਾਜ ਸੱਤਾ ਦੀ ਭੁੱਖ ਉੱਤੇ ਧਰਮ ਦਾ ਮੁਲੱਮਾ ਵੀ ਚਾੜ੍ਹ ਲਿਆ ਸੀ। ਬਸ ਅਸੀਂ ਇਨਾਂ ਹੀ ਕਹਿ ਸਕਦੇ ਹਾਂ ਕਿ ਕੁੱਲ ਮਿਲਾ ਕੇ ਸਾਰੇ ਦੇਸ਼ ਵਿਚ ਅਰਾਜਕਤਾ ਸੀ, ਡਾਵਾਂਡੋਲ ਜਿਹੇ ਹਾਲਾਤ ਬਣੇ ਹੋਏ ਸਨ ਤੇ ਨਾਲ ਹੀ ਉੱਤਰ-ਪੱਛਮ ਵੱਲੋਂ ਹੋਣ ਵਾਲੇ ਵਿਦੇਸ਼ੀ ਹਮਲਿਆਂ ਨੇ ਵੀ ਬਹੁਤ ਹੱਦ ਤਕ ਕਿਸੇ ਰਾਜ ਨੂੰ ਸਥਿਰ ਨਾ ਰਹਿਣ ਦਿੱਤਾ। ਇਨ੍ਹਾਂ ਸਾਰੇ ਕਾਰਨਾਂ ਦੀ ਚਹੁੰ-ਤਰਫੀ ਮਾਰ ਸਿੱਖਾਂ ਨੂੰ ਪਈ।

ਗੁਰੂ ਸਾਹਿਬਾਨ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲੀ ਵਾਰੀ ਸਿੱਖ ਰਾਜ ਕਾਇਮ ਕੀਤਾ, ਪਰ ਉਨ੍ਹਾਂ ਦੀ ਲਾਸਾਨੀ ਸ਼ਹਾਦਤ ਤੋਂ ਬਾਅਦ ਪੰਜਾਬ ਵਿਚ ਜ਼ੁਲਮਾਂ ਦੀ ਐਸੀ ਹਨੇਰੀ ਝੁੱਲੀ, ਜਿਸ ਦਾ ਸਾਹਮਣਾ ਸਿੱਖਾਂ ਨੇ ਡੱਟ ਕੇ ਕੀਤਾ। ਇਸ ਦੌਰਾਨ ਕਈ ਵਾਰ ਸਿੱਖ ਧਰਮ ਨੂੰ ਗੈਰ-ਕਾਨੂੰਨੀ ਕਰਾਰ ਵੀ ਦਿੱਤਾ ਗਿਆ। ਸਰਕਾਰੀ ਹੁਕਮਨਾਮੇ ਜਾਰੀ ਹੋ ਗਏ ਕਿ ਜਿੱਥੇ-ਜਿੱਥੇ ਕੋਈ ਸਿੱਖ ਨਜ਼ਰ ਆਉਂਦਾ ਹੈ, ਗ੍ਰਿਫ਼ਤਾਰ ਕਰ ਲਿਆ ਜਾਵੇ। ਸਿੱਖਾਂ ਦੇ ਘਰ-ਘਾਟ, ਖੇਤ ਤੇ ਹੋਰ ਜਾਇਦਾਦ ਜ਼ਬਤ ਕਰ ਲਈ ਜਾਏ, ਇਹ ਬੜਾ ਮੁਸ਼ਕਿਲ ਦੌਰ ਸੀ। ਅਠਾਰ੍ਹਵੀਂ ਸਦੀ ਦੇ ਅਰੰਭ ਦੇ ੪੦-੫੦ ਸਾਲ ਇਸੇ ਹਾਲਾਤ ਵਿਚ ਗੁਜ਼ਰੇ। ਸਿੱਖਾਂ ਨੇ ਆਪਣੇ ਸਿਦਕ ਨੂੰ ਬਚਾਉਣ ਲਈ ਘਰ-ਬਾਰ ਛੱਡ ਦਿੱਤੇ। ਜੰਗਲਾਂ, ਪਹਾੜਾਂ ਤੇ ਮਾਰੂਥਲਾਂ ਵਿਚ ਸ਼ਰਨ ਲਈ। ਇਕ ਪਾਸੇ ਸਿੱਖ ਜੰਗਲਾਂ ਵਿਚ ਕਿਸੇ ਤਰ੍ਹਾਂ ਦਿਨ ਕੱਢ ਰਹੇ ਸਨ ਤੇ ਦੂਜੇ ਪਾਸੇ ਸਿੱਖਾਂ ਦੇ ਸਿਰਾਂ ਦੇ ਮੁੱਲ ਪੈਣ ਲੱਗ ਪਏ। ਜ਼ਮੀਨ ਜਾਇਦਾਦ ਜ਼ਬਤ ਹੋਣ ਕਾਰਨ ਮਜ਼ਬੂਰਨ ਸਿੱਖਾਂ ਨੂੰ ਆਪਣੇ ਪਰਵਾਰਾਂ ਨੂੰ ਵੀ ਨਾਲ ਹੀ ਰੱਖਣਾ ਪਿਆ।

ਗਸ਼ਤੀ ਫੌਜਾਂ ਚੱਪੇ-ਚੱਪੇ 'ਤੇ ਖਾਲਸੇ ਦਾ ਖੁਰਾ-ਖੋਜ ਲੱਭਦੀਆਂ ਫਿਰਦੀਆਂ। ਪੱਤਾ-ਪੱਤਾ ਸਿੱਖਾਂ ਦਾ ਵੈਰੀ ਹੋ ਗਿਆ ਸੀ। ਸਿੱਖਾਂ ਨੇ ਵੀ ਆਪਣੇ-ਆਪ ਨੂੰ ਛੋਟੇ-ਛੋਟੇ ਦਲਾਂ ਵਿਚ ਵੰਡ ਲਿਆ ਤੇ ਵੱਖ-ਵੱਖ ਇਲਾਕਿਆਂ ਵਿਚ ਖਿੱਲਰ ਗਏ। ਕਈਆਂ ਨੇ ਬੀਕਾਨੇਰ ਦੇ ਮਾਰੂਥਲਾਂ ਦਾ ਰੁਖ ਕੀਤਾ, ਕਈ ਸ਼ਿਵਾਲਿਕ ਦੇ ਪਹਾੜੀ ਇਲਾਕਿਆਂ ਵੱਲ ਨਿਕਲ ਗਏ। ਪਰ ਫੇਰ ਵੀ ਸਿੱਖਾਂ ਦੀ ਵੱਡੀ ਤਾਦਾਦ ਸ੍ਰੀ ਅੰਮ੍ਰਿਤਸਰ 'ਤੇ ਲਾਹੌਰ ਅਤੇ ਕਾਹਨੂੰਵਾਨ ਦੇ ਜੰਗਲਾਂ ਵਿਚ ਛੁਪ ਗਈ। ਇਹ ਉਸ ਸਮੇਂ ਬੜਾ ਸੰਘਣਾ, ਕੰਡਿਆਲਾ ਇਲਾਕਾ ਸੀ, ਜਿੱਥੇ ਆਮ ਬੰਦਾ ਦਿਨ ਦੇ ਉਜਾਲੇ ਵਿਚ ਵੀ ਪੈਰ ਰੱਖਣਾ ਮੁਨਾਸਿਬ ਨਹੀਂ ਸਮਝਦਾ ਸੀ, ਜਿੱਥੇ ਚੰਗੇ ਤੋਂ ਚੰਗੇ ਜਰਨੈਲ ਵੀ ਅੰਦਰ ਵੜਨ ਤੋਂ ਕਤਰਾਉਂਦੇ ਸਨ, ਉਹੀ ਕਾਹਨੂੰਵਾਨ ਦੇ ਜੰਗਲ ਸਾਲਾਂ ਬੱਧੀ ਸਿੱਖਾਂ ਦੀ ਪਨਾਹਗਾਹ ਬਣੇ ਰਹੇ ਸਨ।

ਸਿੱਖ ਸਭ ਕੁਝ ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਅੱਗੇ ਸਿਰ ਝੁਕਾ ਕੇ ਸਹਾਰਦੇ ਰਹੇ ਪਰ ਇੰਨੇ ਬਦਤਰ ਹਾਲਾਤਾਂ ਵਿਚ ਵੀ ਸਿੱਖਾਂ ਨੇ ਆਪਣੇ ਫਰਜ਼ ਨੂੰ ਛੱਡਿਆ ਨਹੀਂ ਸੀ। ਆਪ ਜ਼ੁਲਮ ਦਾ ਸ਼ਿਕਾਰ ਹੋਣ ਦੇ ਬਾਵਜੂਦ ਵੀ ਹੋਰ ਮਜ਼ਲੂਮਾਂ ਦੀ ਰਾਖੀ ਖਾਲਸਾ ਦਲ ਹਮੇਸ਼ਾਂ ਕਰਦਾ ਰਿਹਾ ਸੀ। ਇਸੇ ਤਰ੍ਹਾਂ ਨਾਦਰਸ਼ਾਹ ਦੇ ਹਮਲੇ ਸਮੇਂ ਸਿੱਖਾਂ ਨੇ ਆਪਣੀਆਂ ਜਾਨਾਂ 'ਤੇ ਖੇਡ ਕੇ ਸੈਂਕੜੇ ਅਬਲਾਵਾਂ ਨੂੰ ਛੁਡਾਇਆ ਤੇ ਹਿੰਦੁਸਤਾਨ ਦੀ ਪੱਤ ਰੱਖੀ ਸੀ।

ਨਾਦਰਸ਼ਾਹ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਅਫਗਾਨਿਸਤਾਨ ਦਾ ਹਾਕਮ ਬਣਿਆ। ਹਿੰਦੁਸਤਾਨ ਦੀ ਧਨ ਦੌਲਤ ਤੇ ਰੂਪ ਸਦਾ ਉਸ ਨੂੰ ਆਪਣੇ ਵੱਲ ਖਿੱਚਦੇ ਰਹੇ ਤੇ ਇਸੇ ਨੂੰ ਹਾਸਲ ਕਰਨ ਲਈ ਅਬਦਾਲੀ ਨੇ ਸੰਨ ੧੭੪੮ ਤੋਂ ਲੈ ਕੇ

੧੭੬੧ ਤਕ ਇਸ ਦੇਸ਼ 'ਤੇ ਪੰਜ ਹਮਲੇ ਕੀਤੇ। ਪੰਜਾਬ ਕਿਉਂਕਿ ਬਿਲਕੁਲ ਸਰਹੱਦੀ ਰਾਜ ਹੈ ਤੇ ਦੂਜੇ ਪਾਸੇ ਰੂਪ ਤੇ ਦੌਲਤ ਨਾਲ ਮਾਲਾਮਾਲ ਵੀ ਹੈ, ਇਸ ਲਈ ਪੰਜਾਬ ਨੂੰ ਉਸ ਨੇ ਆਪਣਾ ਖਾਸ ਨਿਸ਼ਾਨਾ ਬਣਾਇਆ।

ਦੇਸ਼ ਵਿਚ ਆਪਸੀ ਫੁੱਟ ਸਿਰ ਚੜ੍ਹ ਕੇ ਬੋਲ ਰਹੀ ਸੀ। ਭਰਤਪੁਰ ਦੇ ਰਾਜਪੂਤ ਰਾਜੇ ਸੂਰਜਮੱਲ ਲਈ ਮਰਹੱਟਿਆਂ ਨੂੰ ਕਰ (Tax) ਦੇਣ ਦੀ ਗੱਲ ਨਾਗਵਾਰ ਸੀ। ਸਭ ਤੋਂ ਵੱਧ ਖ਼ਿਲਾਫ਼ਤ ਕੀਤੀ ਰੁਹੇਲਖੰਡ ਦੇ ਰਾਜੇ ਨਜੀਬ ਖਾਂ ਨੇ। ਜੇ ਮਰਹੱਟੇ ਕਰ ਲੈ ਰਹੇ ਸਨ ਤਾਂ ਉਹ ਜਨਤਾ ਨੂੰ ਸੁਰੱਖਿਆ ਵੀ ਦੇ ਰਹੇ ਸਨ। ਪਰ ਇਸ ਦੇਸ਼ ਵਿਚ ਜੈ ਚੰਦ ਜਿਹੇ ਗਦਾਰਾਂ ਦੀ ਘਾਟ ਨਹੀਂ ਹੈ। ਨਜੀਬ ਖਾਂ ਵੀ ਅਜਿਹੇ ਗਦਾਰਾਂ ਵਿੱਚੋਂ ਇੱਕ ਸੀ। ਉਸ ਨੇ ਮਰਹੱਟਿਆਂ ਦੇ ਖ਼ਿਲਾਫ਼ ਚੜ੍ਹ ਆਉਣ ਦਾ ਅਬਦਾਲੀ ਨੂੰ ਸੁਨੇਹਾ ਭੇਜ ਦਿੱਤਾ। ਸੰਨ ੧੭੬੧ ਵਿਚ ਪਾਨੀਪਤ ਦੇ ਮੈਦਾਨ ਵਿਚ ਅਬਦਾਲੀ ਤੇ ਮਰਹੱਟਿਆਂ ਵਿਚ ਜਬਰਦਸਤ ਜੰਗ ਹੋਈ। ਇਸ ਲੜਾਈ ਵਿਚ ਮਰਹੱਟਿਆਂ ਨੂੰ ਕਰਾਰੀ ਹਾਰ ਦਾ ਸਾਹਮਣਾ ਕਰਨਾ ਪਿਆ ਤੇ ਉਨ੍ਹਾਂ ਦਾ ਸੈਨਾਪਤੀ ਸਦਾਸ਼ਿਵ ਰਾਓ ਭਾਉ ਮਾਰਿਆ ਗਿਆ। ਇਹ ਅਬਦਾਲੀ ਦਾ ਪੰਜਵਾਂ ਹਮਲਾ ਸੀ ਜੋ ਨਿਰੋਲ ਮਰਹੱਟਿਆਂ ਦੇ ਵਿਰੁੱਧ ਸੀ। ਸਿੱਖਾਂ ਦਾ ਇਸ ਯੁੱਧ ਨਾਲ ਕੋਈ ਸਿੱਧਾ ਸੰਬੰਧ ਨਹੀਂ ਸੀ। ਮਰਹੱਟਿਆਂ ਦੀ ਹਾਰ ਤੋਂ ਬਾਅਦ ਤਿੰਨ ਚਾਰ ਮਹੀਨੇ ਇੱਥੇ ਹੀ ਰਹਿ ਕੇ ਅਬਦਾਲੀ ਨੇ ਲੁੱਟਮਾਰ ਕੀਤੀ ਤੇ ਅੱਗੇ ਉੱਤਰ ਪ੍ਰਦੇਸ਼ ਤਕ ਦੇ ਇਲਾਕੇ ਨੂੰ ਸਰ ਕੀਤਾ। ੨੦ ਮਾਰਚ ੧੭੬੧ ਨੂੰ ਅਬਦਾਲੀ ਨੇ ਦਿੱਲੀ ਡੇਰਾ ਲਾਇਆ, ਇਸ ਵਾਰੀ ਅਬਦਾਲੀ ਦੇ ਖੇਮੇ ਵਿਚ ਹਜ਼ਾਰਾਂ ਕੈਦੀ ਸਨ, ਜਿਨ੍ਹਾਂ ਵਿਚ ੨੨੦੦ ਖੂਬਸੂਰਤ ਕੁਆਰੀਆਂ ਤੇ ਨਵਵਿਆਹੀਆਂ ਹਿੰਦੂ ਲੜਕੀਆਂ ਵੀ ਸਨ। ਇਤਿਹਾਸ ਗਵਾਹ ਹੈ ਕਿ ਇਨ੍ਹਾਂ ਅਬਲਾਵਾਂ ਦੀਆਂ ਚੀਕਾਂ ਤੇ ਤਰਲੇ ਕਿਸੇ ਅਖੌਤੀ ਸੂਰਮੇ ਨੇ ਨਹੀਂ ਸੁਣੇ। ਉਸ ਸਮੇਂ ਜੋ ਮਰਹੱਟਿਆਂ ਨੂੰ ਭਾਵੇਂ ਹਾਰ ਹੀ ਹੱਥ ਲੱਗੀ ਪਰ ਉਨ੍ਹਾਂ ਨੇ ਸਿਰ ਝੁਕਾਉਣ ਦੀ ਥਾਂ ਸਿਰ ਉੱਚਾ ਕਰ ਕੇ ਮੁਕਾਬਲਾ ਕਰਨ ਦੀ ਹਿੰਮਤ ਤਾਂ ਕੀਤੀ ਪਰ ਬਾਕੀ ਸਾਰਾ ਦੇਸ਼ ਕੀ ਕਰ ਰਿਹਾ ਸੀ? ਉਸ ਸਮੇਂ ਕਿਉਂ ਕਿਸੇ ਹੋਰ ਨੇ ਇਨ੍ਹਾਂ ਮਾਸੂਮਾਂ ਦੇ ਤਰਲਿਆਂ ਨੂੰ ਨਹੀਂ ਸੁਣਿਆ? ਸਾਰੇ ਸਿਰਫ ਆਪਣੇ ਆਪ ਨੂੰ ਬਚਾਉਣ ਵਿਚ ਤੇ ਅਬਦਾਲੀ ਨੂੰ ਖੁਸ਼ ਕਰਨ ਵਿਚ ਹੀ ਲੱਗੇ ਹੋਏ ਸਨ।

ਜਦ ਕਿਸੇ ਪਾਸਿਓਂ ਕੋਈ ਮਦਦ ਨਾ ਮਿਲੀ ਤਾਂ ੧੦ ਅਪ੍ਰੈਲ ੧੭੬੧ ਨੂੰ ਵੈਸਾਖੀ ਦੇ ਮੌਕੇ 'ਤੇ ਹਿੰਦੂਆਂ ਦੇ ਮੁਖੀਆਂ ਨੇ ਸ੍ਰੀ ਅੰਮ੍ਰਿਤਸਰ ਪੁੱਜ ਕੇ ਖਾਲਸੇ ਦੀ ਸ਼ਰਨ ਵਿਚ ਆ ਕੇ ਬੇਨਤੀ ਕੀਤੀ। ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਉਸ ਸਮੇਂ ਦਲ ਖਾਲਸੇ ਦੇ ਸਰਦਾਰ ਸਨ। ਉਨ੍ਹਾਂ ਨੇ ਇਸ ਬਿਪਤਾ ਨੂੰ ਪੂਰੀ ਤਰ੍ਹਾਂ ਸਮਝਦਿਆਂ ਹੋਇਆਂ ਮਦਦ ਕਰਨ ਦਾ ਫੈਸਲਾ ਲਿਆ। ਇਸ ਲਈ ਕੁਝ ਚੋਣਵੇਂ ਸਿੰਘ ਸਰਦਾਰਾਂ ਨੂੰ ਨਾਲ ਲੈ ਕੇ ਸਰਦਾਰ ਜੱਸਾ ਸਿੰਘ ਜੀ ਗੋਇੰਦਵਾਲ ਸਾਹਿਬ ਦੇ ਨੇੜੇ

ਬਿਆਸ ਦੇ ਪੱਤਣ ’ਤੇ ਜਾ ਪੁੱਜੇ। ਜਦੋਂ ਅਬਦਾਲੀ ਦਾ ਲਸ਼ਕਰ ਬਿਆਸ ਦਰਿਆ ਪਾਰ ਕਰ ਰਿਹਾ ਸੀ, ਸਿੱਖ ਅਚਨਚੇਤ ਹੀ ਉਸ ’ਤੇ ਜਾ ਪਏ ਤੇ ਲੜਕੀਆਂ ਨੂੰ ਛੁਡਾ ਲਿਆ। ਜਥੇਦਾਰ ਸਾਹਿਬ ਨੇ ਇਨ੍ਹਾਂ ਕੁੜੀਆਂ ਨੂੰ ਪੂਰੀ ਹਿਫਾਜ਼ਤ ਨਾਲ ਖਾਸ ਉਪਰਾਲੇ ਕਰ ਕੇ ਉਨ੍ਹਾਂ ਦੇ ਘਰ ਪਹੁੰਚਾਇਆ, ਜਿਨ੍ਹਾਂ ਕੁੜੀਆਂ ਨੂੰ ਉਨ੍ਹਾਂ ਦੇ ਪਰਵਾਰਾਂ ਨੇ ਸਵੀਕਾਰ ਨਹੀਂ ਕੀਤਾ ਉਨ੍ਹਾਂ ਨੇ ਵਹੀਰਾਂ ਵਿਚ ਰਹਿ ਕੇ ਆਪਣੇ ਦਲੇਰ ਸਿੱਖ ਭਰਾਵਾਂ ਦੀ ਸੇਵਾ ਕਰਨ ਦਾ ਨਿਰਣਾ ਲੈ ਲਿਆ ਤੇ ਅੰਮ੍ਰਿਤਪਾਨ ਕਰ ਸਿੱਖੀ ਨੂੰ ਬੜੇ ਫਖ਼ਰ ਨਾਲ ਅਪਣਾਇਆ।

ਭਾਵੇਂ ਅਬਦਾਲੀ ਦਾ ਕੁਝ ਖਾਸ ਮਾਲੀ ਨੁਕਸਾਨ ਨਹੀਂ ਹੋਇਆ ਸੀ ਫਿਰ ਵੀ ਕੁੜੀਆਂ ਤੇ ਗ਼ੁਲਾਮਾਂ ਨੂੰ ਛੁਡਾਇਆ ਜਾਣਾ ਇਕ ਵੱਡੀ ਸੱਟ ਸੀ, ਜਿਸ ਕਾਰਨ ਉਸ ਦਾ ਮਨ ਕ੍ਰੋਧ ਨਾਲ ਭਰ ਗਿਆ। ਕਾਬਲ ਪਰਤਦਾ ਹੋਇਆ ਉਹ ਆਪਣੇ ਸੂਹੀਏ ਪੰਜਾਬ ਵਿਚ ਛੱਡ ਗਿਆ ਤੇ ਮਨ ਹੀ ਮਨ ਫੈਸਲਾ ਕਰ ਲਿਆ ਕਿ ਅਚਨਚੇਤ ਹਮਲਾ ਕੀ ਹੁੰਦਾ ਹੈ ਇਹ ਮੈਂ ਇਨ੍ਹਾਂ ਨੂੰ ਵਿਖਾਵਾਂਗਾ।

ਜਿਵੇਂ ਕਿ ਪਹਿਲਾਂ ਹੀ ਕਿਹਾ ਜਾ ਚੁੱਕਿਆ ਹੈ ਕਿ ਗਦਾਰੀ ਇਸ ਦੇਸ਼ ਦੀ ਰਗ-ਰਗ ਵਿਚ ਫੈਲ ਚੁੱਕੀ ਸੀ। ਜੰਡਿਆਲੇ ਦਾ ਮਹੰਤ ਆਕੁਲ ਦਾਸ ਆਪਣੀ ਹੀ ਕੌਮ ਦੀਆਂ ਧੀਆਂ-ਭੈਣਾਂ ਦੀ ਰਾਖੀ ਕਰਨ ਵਾਲੇ ਸਿੱਖਾਂ ਖ਼ਿਲਾਫ਼ ਅਬਦਾਲੀ ਨੂੰ ਸੂਹਾਂ ਦਿੰਦਾ ਰਿਹਾ। ਉਸੇ ਸਾਲ ੨੭ ਅਕਤੂਬਰ ੧੭੬੧ ਨੂੰ ਬੰਦੀ ਛੋੜ ਦਿਵਸ (ਦੀਵਾਲੀ) ਦੇ ਇਕੱਠ ਵਿਚ ਖਾਲਸੇ ਨੇ ਆਪਣੇ ਵਿਰੋਧੀਆਂ ਬਾਰੇ ਠੋਸ ਰਣਨੀਤੀ ਬਣਾਈ ਤੇ ਨਾਲ ਹੀ ਆਕੁਲ ਦਾਸ ਨੂੰ ਵੀ ਦਰਬਾਰ ਖਾਲਸਾ ਵਿਚ ਪੇਸ਼ ਹੋਣ ਦਾ ਹੁਕਮ ਦਿੱਤਾ, ਪਰ ਉਸ ਨੇ ਪੇਸ਼ ਹੋਣ ਦੀ ਥਾਂ ਅਬਦਾਲੀ ਨੂੰ ਸਿੱਖਾਂ ’ਤੇ ਚੜ੍ਹ ਆਉਣ ਦਾ ਸੱਦਾ ਭੇਜ ਦਿੱਤਾ, ਜੋ ਆਪ ਵੀ ਮੌਕੇ ਦੀ ਤਲਾਸ਼ ਵਿਚ ਸੀ। ਉਸ ਨੇ ਸੁਨੇਹੇ ਤੇ ਅਮਲ ਕੀਤਾ ਤੇ ਹਿੰਦੁਸਤਾਨ ’ਤੇ ਆਪਣਾ ਛੇਵਾਂ ਹਮਲਾ ਕਰ ਦਿੱਤਾ ਜੋ ਨਿਰੋਲ ਸਿੱਖਾਂ ਵਿਰੁੱਧ ਸੀ।

ਖਾਲਸੇ ਨੂੰ ਵੀ ਇਸ ਦੀ ਭਣਕ ਲੱਗ ਚੁੱਕੀ ਸੀ ਤੇ ਸਿੱਖਾਂ ਨੇ ਪਹਿਲਾਂ ਆਪਣੇ ਪਰਵਾਰਾਂ ਨੂੰ ਸਤਲੁਜ ਪਾਰ ਲਿਜਾ ਕੇ ਸੁਰੱਖਿਅਤ ਕਰਨ ਦਾ ਫੈਸਲਾ ਕੀਤਾ, ਕਿਉਂਕਿ ਵਹੀਰ ਵਿਚ ਬੜੀ ਵੱਡੀ ਤਾਦਾਦ ਵਿਚ ਬੀਬੀਆਂ, ਬੱਚੇ ਤੇ ਬਜ਼ੁਰਗ ਮੌਜੂਦ ਸਨ। ੩ ਫਰਵਰੀ ੧੭੬੨ ਨੂੰ ਅਬਦਾਲੀ ਦਾ ਲਸ਼ਕਰ ਲਾਹੌਰ ਪਹੁੰਚ ਗਿਆ। ਸਿੱਖਾਂ ਨੇ ਹਾਲਾਤ ਮੁਤਾਬਕ ਅੰਦਾਜ਼ਾ ਲਾਇਆ ਕਿ ਉਹ ਅਗਲੇ ੫-੭ ਦਿਨਾਂ ਤਕ ਹੀ ਇੱਥੇ ਪਹੁੰਚ ਸਕੇਗਾ ਤੇ ਇਹੀ ਅੰਦਾਜ਼ਾ ਸਭ ਤੋਂ ਵੱਧ ਘਾਤਕ ਸਾਬਤ ਹੋਇਆ। ਇਹ ਗੱਲ ਸੱਚਮੁੱਚ ਹੈਰਾਨ ਕਰ ਦੇਣ ਵਾਲੀ ਹੈ ਕਿ ਸਿਰਫ਼ ਦੋ ਹੀ ਦਿਨਾਂ ਵਿਚ ਅਬਦਾਲੀ ਤੇ ਉਸ ਦੀ ਇੰਨੀ ਵੱਡੀ ਫੌਜ ਨੇ ਲਾਹੌਰ ਤੋਂ ਮਲੇਰਕੋਟਲੇ ਤਕ ਦਾ ਸਫ਼ਰ ਇੰਨੀ ਫੁਰਤੀ ਨਾਲ ਤੈਅ ਕਰ ਲਿਆ ਤੇ ੫ ਫਰਵਰੀ ੧੭੬੨ ਨੂੰ ਮਲੇਰਕੋਟਲੇ ਦੇ ਨੇੜੇ ਸਿੱਖਾਂ ’ਤੇ ਆ ਪਿਆ। ਅਖੀਰ ਸਿੱਖਾਂ ਨੂੰ ਪਤਾ ਲੱਗ ਗਿਆ ਕਿ ਦੁਸ਼ਮਣ ਆ ਗਿਆ ਹੈ, ਸਾਰੇ

ਹੀ ਲੜਾਈ ਲਈ ਡਟ ਗਏ। ਇਹ ਹਮਲਾ ਤੜਕੇ ਅਚਨਚੇਤ ਹੀ ਹੋਇਆ ਸੀ। ਇਸ ਲਈ ਸਿੱਖਾਂ ਨੂੰ ਕੋਈ ਵਿਉਂਤ ਬਣਾਉਣ ਦਾ ਸਮਾਂ ਨਾ ਮਿਲਿਆ। ਕਿਸੇ ਨੇ ਹਾਲੇ ਇਸ਼ਨਾਨ ਕਰਨਾ ਸੀ, ਕੋਈ ਪਾਠ ਕਰ ਰਿਹਾ ਸੀ, ਕੋਈ ਘੋੜਿਆਂ ਨੂੰ ਘਾਹ-ਪੱਠੇ ਪਾ ਰਿਹਾ ਸੀ। ਸਾਰੇ ਕੰਮ ਵਿੱਚੇ ਹੀ ਛੱਡ ਦਿੱਤੇ ਗਏ। ਭਾਵੇਂ ਹਮਲਾ ਅਚਨਚੇਤ ਹੋਇਆ ਸੀ, ਪਰ ਸਿੱਖਾਂ ਨੇ ਮੈਦਾਨ ਛੱਡਣ ਦੀ ਥਾਂ ਮੁਕਾਬਲੇ ਦੀ ਠਾਣੀ। ਪਹਿਲੇ ਹੀ ਹੱਲੇ ਵਿਚ ਸੈਂਕੜੇ ਸਿੱਖ ਸ਼ਹੀਦ ਹੋ ਗਏ, ਕਿਉਂਕਿ ਸਿੱਖਾਂ ਦੇ ਪਰਵਾਰ ਨਾਲ ਸਨ। ਮੁਖੀ ਸਿੱਖਾਂ ਨੇ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨਾਲ ਮਿਲ ਕੇ ਮਤਾ ਪਕਾਇਆ ਤੇ ਵਹੀਰ ਦੇ ਇਰਦ-ਗਿਰਦ ਚਾਰੇ ਪਾਸੇ ਫੌਜੀ ਸਿੱਖਾਂ ਦੀ ਦੀਵਾਰ ਜਹੀ ਬਣਾ ਲਈ ਤੇ ਵਿਚਕਾਰ ਬੀਬੀਆਂ, ਬੱਚੇ ਤੇ ਬਜ਼ੁਰਗਾਂ ਨੂੰ ਰੱਖ ਕੇ ਬਚਾਉਣ ਦਾ ਯਤਨ ਕੀਤਾ ਗਿਆ ਤੇ ਨਾਲ ਹੀ ਲੜਦੇ ਹੋਏ ਬਰਨਾਲੇ ਵੱਲ ਵਧਣਾ ਅਰੰਭ ਕੀਤਾ।

ਅੱਗੇ-ਅੱਗੇ ਸਰਦਾਰ ਸ਼ਾਮ ਸਿੰਘ ਜੀ ਤੇ ਅਹਿਮਦਗੜ੍ਹ ਵਾਲੇ ਪਾਸੇ ਸਰਦਾਰ ਜੱਸਾ ਸਿੰਘ ਜੀ ਆਪ ਸਨ। ਮਲੇਰਕੋਟਲੇ ਵਾਲਾ ਪਾਸਾ ਸਰਦਾਰ ਚੜਤ ਸਿੰਘ ਜੀ ਦੀ ਕਮਾਨ ਹੇਠ ਲੜ ਰਿਹਾ ਸੀ। ਹੁਣ ਸਿੰਘਾਂ ਨੇ ਬੜੀ ਸੂਰਮਗਤੀ ਦੇ ਜੌਹਰ ਵਿਖਾਉਣੇ ਸ਼ੁਰੂ ਕਰ ਦਿੱਤੇ ਤੇ ਇਹ ਘਮਸਾਨ ਦਾ ਯੁੱਧ ਹੁਣ ਦੋ ਤਰਫਾ ਹੋ ਗਿਆ। ਸਾਰੇ ਪਾਸੇ ਇਕਦਮ ਭਾਜੜ ਪੈ ਗਈ। ਅਬਦਾਲੀ ਦੇ ਜਰਨੈਲ ਹਰ ਪਾਸਿਓਂ ਕੋਸ਼ਿਸ਼ ਕਰ ਰਹੇ ਸਨ ਕਿ ਖਾਲਸੇ ਦੀ ਪਹਿਲੀ ਕਤਾਰ ਨੂੰ ਤੋੜ ਕੇ ਵਿਚਕਾਰਲੇ, ਨਾ ਲੜਨ ਵਾਲੇ ਸਿੱਖਾਂ ਨੂੰ ਕਤਲ ਕਰ ਦਿੱਤਾ ਜਾਵੇ, ਜਿਨ੍ਹਾਂ ਵਿਚ ਜ਼ੈਨ ਖਾਂ ਸਭ ਤੋਂ ਅੱਗੇ ਸੀ। ਸਿੱਖ, ਜਾਨਾਂ ਹੂਲ ਕੇ ਲੜ ਰਹੇ ਸਨ, ਪਰ ਫਿਰ ਵੀ ਪਿੱਛੇ ਹਟਦੇ ਸਿੰਘਾਂ ਦਾ ਕਾਫੀ ਜਾਨੀ ਨੁਕਸਾਨ ਹੋ ਰਿਹਾ ਸੀ। ਸਿੱਖਾਂ ਨੇ ਆਪਣੇ ਗੁਰੂ ਸਾਹਿਬਾਨਾਂ ਨੂੰ ਯਾਦ ਕੀਤਾ, ਗੁਰਬਾਣੀ ਦੀਆਂ ਤੁਕਾਂ ਨੂੰ ਰਸਨਾ ਤੇ ਉਚਾਰਦੇ ਹੋਏ, 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਉਂਦੇ ਰਹੇ। ਉਸ ਵੇਲੇ ਇੱਕੋ ਚੜ੍ਹਦੀ ਕਲਾ ਦਾ ਜਜ਼ਬਾ ਕੰਮ ਕਰ ਰਿਹਾ ਸੀ। ਸਿੰਘ ਸਰਦਾਰ ਮੁੜ-ਮੁੜ ਖਾਲਸੇ ਨੂੰ ਕਲਗੀਧਰ ਪਿਤਾ ਦੇ ਇਹ ਬਚਨ ਚੇਤੇ ਕਰਾ ਰਹੇ ਸਨ:-

*ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥*

ਦੋ ਮੀਲ ਤਕ ਸਿੰਘ ਬਹੁਤ ਜੋਸ਼ ਨਾਲ ਲੜਦੇ ਹੋਏ ਦੁਸ਼ਮਣਾਂ ਨੂੰ ਪਾੜ-ਪਾੜ ਕੇ ਸੁੱਟਦੇ ਰਹੇ। ਥੋੜ੍ਹੇ ਸਮੇਂ ਵਿਚ ਹਰ ਪਾਸੇ ਖੂਨ ਹੀ ਖੂਨ ਨਜ਼ਰ ਆ ਰਿਹਾ ਸੀ। ਅਬਦਾਲੀ ਦੇ ਲਸ਼ਕਰ ਦਾ ਵੀ ਬਹੁਤ ਜਾਨੀ ਨੁਕਸਾਨ ਹੋਇਆ ਤੇ ਸਿੱਖਾਂ ਦਾ ਵੀ। ਸਿੱਖਾਂ ਦੀ ਗਿਣਤੀ ਨਾਲੋਂ ਦੁਸ਼ਮਣ ਫੌਜ ਦੀ ਗਿਣਤੀ ਬਹੁਤ ਜਿਆਦਾ ਸੀ ਤੇ ਲੜਨ ਤੋਂ ਇਲਾਵਾ ਅਬਦਾਲੀ ਨੇ ਹੋਰ ਕੋਈ ਰਸਤਾ ਸਿੰਘਾਂ ਲਈ ਬਾਕੀ ਨਹੀਂ ਛੱਡਿਆ ਸੀ। ਸਿੰਘਾਂ ਨੇ ਵੀ ਘਿਰ ਕੇ ਕਤਲ ਹੋ ਜਾਣ ਨਾਲੋਂ ਜੂਝ ਕੇ ਸ਼ਹੀਦ ਹੋਣ ਨੂੰ ਹੀ ਬਿਹਤਰ ਸਮਝਿਆ। ਲੜਨ ਵਾਲਿਆਂ ਵਿਚ ਹੁਣ ੧੩-੧੪ ਸਾਲ ਦੇ ਬੱਚੇ ਵੀ

ਸ਼ਾਮਲ ਹੋਣ ਲੱਗੇ। ਕਈ ਸਿੰਘਣੀਆਂ ਨੇ ਵੀ ਅੱਗੇ ਵੱਧ ਕੇ ਸੂਰਮਗਤੀ ਦੇ ਜੌਹਰ ਵਿਖਾਏ ਤੇ ਕਈਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਕੁਝ ਸਿੰਘਾਂ ਨੇ ਪਾਣੀ ਪਿਆਉਣ, ਜ਼ਖ਼ਮੀਆਂ ਨੂੰ ਸੰਭਾਲਣ ਤੇ ਭਾਰੀ ਸਮਾਨ ਚੁੱਕ ਕੇ ਨਾਲ ਤੁਰਨ ਦੀ ਸੇਵਾ ਸੰਭਾਲੀ। ਜ਼ਖ਼ਮੀਆਂ ਦੀ ਮੱਲ੍ਹਮ-ਪੱਟੀ ਦੀ ਮੁੱਖ ਜ਼ਿੰਮੇਵਾਰੀ ਸਿੰਘਣੀਆਂ ਨੇ ਸਾਂਭੀ ਤਾਂ ਜੋ ਵੱਧ ਤੋਂ ਵੱਧ ਸਿੰਘ ਮੁਕਾਬਲੇ ਲਈ ਵਿਹਲੇ ਹੋ ਸਕਣ। ਕੁਝ ਸਿੰਘਾਂ ਨੇ ਇਕ ਖਾਸ ਸੇਵਾ ਸੰਭਾਲੀ, ਉਹ ਸੀ ਮਾਰੇ ਗਏ ਅਫ਼ਗਾਨੀਆਂ ਦੇ ਸ਼ਸਤਰ ਇਕੱਠੇ ਕਰ ਕੇ ਖਾਲਸਾਈ ਫੌਜ ਨੂੰ ਦੇਣਾ ਜਿਸ ਨਾਲ ਜੰਗ ਜਾਰੀ ਰਹਿ ਸਕੇ ਕਿਉਂਕਿ ਸਿੱਖਾਂ ਕੋਲ ਸ਼ਸਤਰ ਤੇ ਗੋਲਾ-ਬਾਰੂਦ ਤਕਰੀਬਨ ਮੁੱਕ ਚੱਲਿਆ ਸੀ।

ਸਿੱਖਾਂ ਦੇ ਜੋਸ਼ ਤੇ ਜੰਗ ਤੇ ਪੈਂਤੜੇ ਵੇਖ ਕੇ ਅਬਦਾਲੀ ਹੱਕਾ-ਬੱਕਾ ਰਹਿ ਗਿਆ। ਆਪਣੇ ਸੂਹੀਆਂ ਕੋਲੋਂ ਉਹ ਸਿੱਖਾਂ ਬਾਰੇ ਬਹੁਤ ਕੁਝ ਸੁਣ ਚੁੱਕਾ ਸੀ ਪਰ ਇਹ ਪਹਿਲਾ ਮੌਕਾ ਸੀ ਜਦ ਉਹ ਸਿੱਖਾਂ ਨਾਲ ਰੂ-ਬ-ਰੂ ਲੜ ਰਿਹਾ ਸੀ। ਅੱਜ ਆਪਣੇ ਅਹਿਲਕਾਰਾਂ ਕੋਲੋਂ ਵੀ ਸਿੱਖਾਂ ਦੀ ਤਾਰੀਫ਼ ਸੁਣ ਉਹ ਸੜ ਬਲ ਗਿਆ ਤੇ ਅੰਤਰਮਨ ਫੈਸਲਾ ਕਰ ਲਿਆ ਕਿ ਉਹ ਸਿੱਖਾਂ ਦਾ ਨਾਸ਼ ਕਰ ਕੇ ਹੀ ਦਮ ਲਵੇਗਾ। ਉਸ ਨੇ ਆਪਣੇ ਸਿਪਾਹਸਲਾਰ ਵਲੀ ਖਾਂ, ਭੀਖਨ ਖਾਂ ਤੇ ਜ਼ੈਨ ਖਾਂ ਨੂੰ ਹੋਰ ਤਕੜੇ ਹੋ ਕੇ ਲੜਨ ਦਾ ਹੁਕਮ ਦਿੱਤਾ। ਉਨ੍ਹਾਂ ਨੇ ਤਿੰਨੇ ਪਾਸਿਓਂ ਬੜੇ ਵੱਡੇ ਦਸਤੇ ਨਾਲ ਇਕੱਠੇ ਹੀ ਹਮਲਾ ਬੋਲ ਦਿੱਤਾ। ਸਿੱਖ ਗਿਣਤੀ ਵਿਚ ਘੱਟ ਹੋਣ ਕਾਰਨ ਇਸ ਨੂੰ ਸਹਾਰ ਨਾ ਸਕੇ ਤੇ ਹਜ਼ਾਰਾਂ ਦੀ ਤਾਦਾਦ ਵਿਚ ਸ਼ਹੀਦੀਆਂ ਪਾ ਗਏ। ਇਸ ਤਰ੍ਹਾਂ ਸਿੱਖਾਂ ਦੁਆਰਾ ਬਣਾਈ ਹੋਈ ਰੱਖਿਅਕ ਵਾੜ ਟੁੱਟ ਗਈ ਤੇ ਅੰਦਰੂਨੀ ਵਹੀਰ ਵਿਚ ਵੀ ਬਹੁਤ ਜਿਆਦਾ ਜਾਨੀ ਨੁਕਸਾਨ ਹੋਇਆ। ਅਬਦਾਲੀ ਨੇ ਮਨ ਬਣਾ ਲਿਆ ਸੀ ਕਿ ਵਹੀਰ ਦੇ ਐਨ ਵਿਚਕਾਰ ਪਹੁੰਚ ਕੇ ਐਸੀ ਕਰੜੀ ਸੱਟ ਮਾਰੀ ਜਾਏ ਕਿ ਸਿੱਖ ਮੁੜ ਉੱਠ ਨਾ ਸਕਣ।

ਪਰ ਸਿੰਘ ਸਰਦਾਰਾਂ ਨੇ ਵੀ ਹੁਣ ਹੁਸ਼ਿਆਰੀ ਤੇ ਹਿੰਮਤ ਤੋਂ ਕੰਮ ਲੈਂਦਿਆਂ ਹੋਇਆਂ ਆਪਣੇ ਆਪ ਨੂੰ ਸੰਭਾਲਿਆ ਤੇ ਅਬਦਾਲੀ ਦੇ ਨਾਪਾਕ ਇਰਾਦੇ ਨੂੰ ਰੋਕਣ ਲਈ ਡਟ ਗਏ। ਮੁੜ ਦੋਹਾਂ ਧਿਰਾਂ ਵਿਚ ਅਤਿ ਦੀ ਘਮਾਸਾਨ ਮੱਚ ਗਈ। ਸਾਰੀ ਧਰਤੀ ਲਹੂ ਨਾਲ ਸਿੰਝ ਕੇ ਲਾਲ ਹੋ ਗਈ ਸੀ। ਹਰ ਪਲ ਜੰਗ ਦਾ ਮੈਦਾਨ ਕੁਝ ਹੋਰ ਹੀ ਰੂਪ ਧਾਰੀ ਜਾ ਰਿਹਾ ਸੀ। ਇਸ ਤਰ੍ਹਾਂ ਲੜਦਿਆਂ ਰਾਤ ਪੈਣ ਤਕ ਸਿੱਖ ਤਕਰੀਬਨ ੨੦ ਮੀਲ ਦਾ ਪੈਂਡਾ ਤੈਅ ਕਰ ਚੁੱਕੇ ਸਨ। ਉੱਧਰ ਅਬਦਾਲੀ ਦੇ ਸਿਪਾਹੀ ਜਿਨ੍ਹਾਂ ਨੇ ਪਹਿਲਾਂ ਲਗਾਤਾਰ ੧੫੦ ਮੀਲਾਂ ਦਾ ਲਗਾਤਾਰ ਸਫਰ ਕੀਤਾ ਸੀ ਹੁਣ ਪਿਛਲੇ ੧੦ ਘੰਟਿਆਂ ਤੋਂ ਲੜ ਰਹੇ ਸਨ ਥੱਕ ਕੇ ਚੂਰ ਹੋ ਗਏ ਸਨ। ਅਖੀਰ ਸੂਰਜ ਢਲਣ 'ਤੇ ਦੋਹਾਂ ਧਿਰਾਂ ਵੱਲੋਂ ਜੰਗ ਰੁਕ ਗਈ।

ਇਤਿਹਾਸ ਮੁਤਾਬਿਕ ਇਸ ਘੱਲੂਘਾਰੇ ਵਿਚ ਤਕਰੀਬਨ ੩੦ ਤੋਂ ੩੫ ਹਜਾਰ, ਸਿੰਘ-ਸਿੰਘਣੀਆਂ ਤੇ ਭੁਝੰਗੀ ਸ਼ਹੀਦ ਹੋ ਗਏ, ਤਕਰੀਬਨ ਉਸ ਸਮੇਂ ਦੀ ਮੌਜੂਦਾ

ਅੱਧੀ ਕੌਮ। ਇੱਕ ਦਿਨ ਵਿਚ ਖਾਲਸੇ ਦਾ ਇਸ ਤੋਂ ਵੱਧ ਜਾਨੀ ਨੁਕਸਾਨ ਕਦੇ ਨਹੀਂ ਹੋਇਆ ਸੀ। ਇਕ ਪਾਸੇ ਅਬਦਾਲੀ ਸਿੱਖਾਂ ਦਾ ਖੁਰਾ ਖੋਜ ਨਾ ਮਿਟਾ ਸਕਣ ਕਾਰਨ ਬੌਖਲਾਇਆ ਹੋਇਆ ਸੀ ਕਿਉਂਕਿ ਸਿੱਖ ਹਾਲੇ ਜਿਊਂਦੇ ਸਨ ਜਿਨ੍ਹਾਂ ਨੂੰ ਉਹ ਆਪਣੀ ਅੱਖੀਂ ਵੇਖ ਚੁੱਕਾ ਸੀ। ਇਸ ਖਿੱਝ ਨੂੰ ਲਾਹੁਣ ਲਈ ਉਹ ਜਾਂਦਿਆਂ ਹੋਇਆਂ ਸ੍ਰੀ ਹਰਿਮੰਦਰ ਸਾਹਿਬ ਨੂੰ ਢਹਿ ਢੇਰੀ ਕਰ ਗਿਆ ਤੇ ਸ਼ਹੀਦ ਸਿੱਖਾਂ ਦੇ ਸਿਰਾਂ ਨੂੰ ਗੱਡਿਆਂ ਵਿਚ ਭਰ ਕੇ ਲਾਹੌਰ ਲੈ ਗਿਆ ਤੇ ਮੁੱਖ ਦਰਵਾਜ਼ਿਆਂ ਵਿਚ ਚਿਣਵਾ ਦਿੱਤੇ ਤਾਂ ਜੋ ਲੋਕਾਂ ਸਾਹਮਣੇ ਆਪਣੀ ਤਾਕਤ ਦਾ ਪ੍ਰਗਟਾਵਾ ਕਰ ਸਕੇ। ਪਰ ਦੂਜੇ ਪਾਸੇ ਇੰਨੇ ਭਾਰੀ ਨੁਕਸਾਨ ਤੋਂ ਵੀ ਖਾਲਸੇ ਦਾ ਇਹ ਹਾਲ ਸੀ:

*ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥* *(ਪੰਨਾ ੯੬੮)*

ਸਿੱਖ ਅਡੋਲ ਰਹੇ, ਥਿੜਕੇ ਨਹੀਂ। ਇਸ ਨੂੰ ਖਾਲਸੇ ਲਈ ਅਕਾਲ ਪੁਰਖ ਵਾਹਿਗੁਰੂ ਦੀ ਇਕ ਹੋਰ ਖੇਡ, ਇਕ ਹੋਰ ਇਮਤਿਹਾਨ ਸਮਝ ਕੇ ਸਹਿ ਗਏ। ਖਿੜੇ ਮੱਥੇ ਭਾਣਾ ਮੰਨਣਾ ਸਿੱਖੀ ਜਜ਼ਬੇ (Sikh spirit) ਦਾ ਇਕ ਅਟੁੱਟ ਹਿੱਸਾ ਹੈ। ਹਰ ਖੁਸ਼ੀ, ਹਰ ਗ਼ਮ ਵਿਚ ਸਿੱਖ ਅਰਦਾਸ ਕਰ ਕੇ ਸ਼ੁਕਰਾਨਾ ਕਰਦਾ ਹੈ, ਉਨ੍ਹਾਂ ਦੇ ਜੀਵਨ ਦਾ ਫ਼ਲਸਫ਼ਾ ਹੀ ਇਹ ਹੈ:

*ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥੧॥*
*ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥*
*ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥*

*(ਪੰਨਾ ੧੩੦੨)*

ਇਸ ਜਜ਼ਬੇ ਦਾ ਸਬੂਤ ਇਸ ਗੱਲ ਤੋਂ ਮਿਲ ਜਾਂਦਾ ਹੈ ਕਿ ਸਿੱਖ ਬਹੁਤ ਜਲਦੀ ਉੱਠ ਖੜੇ ਹੋਏ, ਪ੍ਰਾਚੀਨ ਪੰਥ ਪ੍ਰਕਾਸ਼ ਮੁਤਾਬਿਕ ਤਿੰਨ ਮਹੀਨਿਆਂ ਬਾਅਦ ਹੀ ਖਾਲਸੇ ਨੇ ਮੁੜ ਜ਼ੈਨ ਖਾਂ 'ਤੇ ਹਮਲਾ ਕੀਤਾ। ਜੋ ਅਬਦਾਲੀ ਦੀ ਗੈਰ-ਮੌਜੂਦਗੀ ਵਿਚ ਇਸ ਨੂੰ ਸਹਾਰ ਨਾ ਸਕਿਆ ਤੇ ਅਮਨ ਚੈਨ ਮੁੜ ਕਾਇਮ ਕਰਨ ਲਈ ਮੁਆਵਜ਼ੇ ਵਜੋਂ ੫੦,੦੦੦ ਰੁਪਏ ਸਿੱਖਾਂ ਨੂੰ ਦਿੱਤੇ, ਇਹ ਗੱਲ ਹੋਰ ਹੈ ਕਿ ਬਾਹਰੀ ਸ਼ਹਿ ਪ੍ਰਾਪਤ ਹੋਣ 'ਤੇ ਉਹ ਮੁੜ ਪੁਰਾਣੇ ਰਵੱਈਏ 'ਤੇ ਆ ਗਿਆ। ਇਸ ਘੱਲੂਘਾਰੇ ਤੋਂ ਨੌਂ ਮਹੀਨਿਆਂ ਬਾਅਦ ਹੀ ਸਿੱਖ ਮੁੜ ਆਪਣਿਆਂ ਟਿਕਾਣਿਆਂ 'ਤੇ ਆ ਗਏ। ਉਸੇ ਸਾਲ ਬੰਦੀ ਛੋੜ ਦਿਵਸ (ਦੀਵਾਲੀ) 'ਤੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਬੜਾ ਭਾਰੀ ਇਕੱਠ ਹੋਇਆ। ਜਿਹੜੇ ਸਿੱਖ ਘੱਲੂਘਾਰੇ ਤੋਂ ਬਚ ਗਏ ਸਨ ਉਹ ਮੁੜ ਵਹੀਰਾਂ ਵਿਚ ਸਰਗਰਮ ਹੋ ਰਹੇ ਸਨ। ਕਈ ਗ੍ਰਿਹਸਥੀ ਸਿੱਖਾਂ ਨੇ ਵੀ ਵਹੀਰਾਂ ਵਿਚ ਰਹਿਣਾ ਸ਼ੁਰੂ ਕਰ ਦਿੱਤਾ ਤਾਂ ਜੋ ਖਾਲਸੇ ਦੀ ਤਾਕਤ ਹੋਰ ਮਜ਼ਬੂਤ ਹੋ ਸਕੇ। ਪੂਰੇ ਦੇਸ਼ ਤੋਂ ਸੈਂਕੜੇ ਨੌਜਵਾਨ ਬੱਚੇ-ਬੱਚੀਆਂ ਅੰਮ੍ਰਿਤਪਾਨ ਕਰ ਪੰਥ ਦੀ ਮੁੱਖ ਧਾਰਾ ਵਿਚ ਜੁੜ ਗਏ।

ਸਿੱਖਾਂ ਨੇ ਅੰਮ੍ਰਿਤ ਸਰੋਵਰ ਦੀ ਸਫਾਈ ਕਰਵਾਈ ਤੇ ਮੁੜ ਸ੍ਰੀ ਹਰਿਮੰਦਰ ਸਾਹਿਬ ਨੂੰ ਉਸਾਰਿਆ। ਪਰ ਅਬਦਾਲੀ ਖ਼ਿਲਾਫ਼ ਗੁੱਸਾ ਬਰਕਰਾਰ ਰਿਹਾ। ਜਿਸ ਨੂੰ ਦਲ ਖਾਲਸੇ ਨੇ ਸੰਨ ੧੭੬੪ ਵਿਚ ਬਾਬਾ ਦੀਪ ਸਿੰਘ ਜੀ ਦੀ ਅਗਵਾਈ ਹੇਠ ਯੁੱਧ ਕਰਦਿਆਂ ਹੋਇਆਂ ਜਹਾਨ ਖਾਂ ਨੂੰ ਗੋਲੀ ਮਾਰ ਕੇ ਉਤਾਰਿਆ ਤੇ ਬਾਬਾ ਜੀ ਇਸ ਜੰਗ ਵਿਚ ਸ਼ਹੀਦ ਹੋ ਗਏ। ਇਹ ਦੁਸ਼ਮਣਾਂ ਲਈ ਸਾਫ ਚੁਣੌਤੀ ਸੀ ਕਿ ਤੁਸੀਂ ਮਾਰ ਕੇ ਵੀ ਨਾਕਾਮਯਾਬ ਹੋ ਤੇ ਅਸੀਂ ਮਰ ਕੇ ਵੀ ਕਾਮਯਾਬ ਹਾਂ। ਇਸ ਦੇਸ਼ ਵਿਚ ਐਸੇ ਸਾਕੇ ਉਸ ਤੋਂ ਬਾਅਦ ਵੀ ਮੁੜ-ਮੁੜ ਸਿੱਖਾਂ ਨਾਲ ਵਾਪਰਦੇ ਰਹੇ ਹਨ। ਪਰ ਗੁਰਦੇਵ ਪਿਤਾ ਦੀ ਕਿਰਪਾ ਨਾਲ ਹਰ ਵਾਰੀ ਸਿੱਖਾਂ ਨੇ ਅਡੋਲ ਰਹਿ ਕੇ ਉਹੀ ਜਵਾਬ ਦਿੱਤਾ ਜੋ ਸੰਨ ੧੭੬੨ ਵਿਚ ਅਬਦਾਲੀ ਨੂੰ ਦਿੱਤਾ ਸੀ:

*ਸਿੰਘਾਂ ਕਦੇ ਝੁਕਣਾ ਨਹੀਂ ਸਿੰਘਾਂ ਕਦੇ ਮੁਕਣਾ ਨਹੀਂ*
*ਸਿੰਘਾਂ ਨੂੰ ਝੁਕਾਉ ਵਾਲਾ ਸਿੰਘਾਂ ਨੂੰ ਮੁਕਾਉਣ ਵਾਲਾ*
*ਖਿਆਲ ਇੱਕ ਜਨੂੰਨ ਹੈ ਕੋਈ ਜ਼ੁਲਮ ਕੋਈ ਸਿਤਮ*
*ਸਾਨੂੰ ਝੁਕਾ ਸਕਦਾ ਨਹੀਂ ਸਾਨੂੰ ਮਿਟਾ ਸਕਦਾ ਨਹੀਂ, ਕਿਉਂਕਿ*
*ਹਾਲੇ ਤਾਂ ਸਾਡੀਆਂ ਰਗਾਂ ਵਿਚ ਕਲਗੀਧਰ ਦਾ ਖ਼ੂਨ ਹੈ।*

ਜਿੱਥੇ ਇਸ ਘੱਲੂਘਾਰੇ ਨੇ ਜ਼ੁਲਮ ਤੇ ਜ਼ਾਲਮ ਦੀ ਅਤਿ ਦੀਆਂ ਨਵੀਂਆਂ ਉਚਾਈਆਂ ਨੂੰ ਪ੍ਰਗਟ ਕੀਤਾ ਉੱਥੇ ਹੀ ਇਸ ਨੇ ਸਿੱਖਾਂ ਦੀ ਸਹਿਨ ਸ਼ਕਤੀ ਤੇ ਗੁਰੂ ਚਰਨਾਂ 'ਤੇ ਸਭ ਕੁਝ ਸਮਰਪਿਤ ਕਰ ਦੇਣ ਦੇ ਜਜ਼ਬੇ ਲਈ ਭਿਆਨਕ ਕਸਵੱਟੀ ਪੇਸ਼ ਕੀਤੀ ਜਿਸ ਵਿਚ ਤਪ ਕੇ ਸਿੱਖ ਕੰਚਨ ਵਾਂਗ ਨਿਰੋਲ, ਨਿਰੋਏ ਤੇ ਹੋਰ ਲਿਸ਼ਕਦੇ ਹੋਏ ਬਾਹਰ ਆਏ, ਪੰਥ ਦੀ ਨੁਹਾਰ ਹੋਰ ਨਿਖਰ ਗਈ। ਜਿੱਥੇ ਇਸ ਘੱਲੂਘਾਰੇ ਨੇ ਅਬਦਾਲੀ ਜਿਹੇ ਹੰਕਾਰੀਆਂ ਨੂੰ ਸਿੱਖੀ ਸਿਦਕ ਦੀ ਮਜ਼ਬੂਤ ਚੱਟਾਨ ਨਾਲ ਟਕਰਾਉਣ ਦਾ ਮਜ਼ਾ ਚਖਾਇਆ ਉੱਥੇ ਹੀ ਇਹ ਆਉਣ ਵਾਲੇ ਸਮੇਂ ਵਿਚ ਵੀ ਹਰ ਸਿੱਖ ਵਿਰੋਧੀ ਤਾਕਤਾਂ ਲਈ ਇਕ ਚੇਤਾਵਨੀ ਸੀ। ਇਕ ਗੱਲ ਜ਼ਰੂਰ ਸੀ ਕਿ ਇਸ ਘੱਲੂਘਾਰੇ ਨੇ ਸਿੱਖਾਂ ਨੂੰ ਇਸ ਔਖੇ ਸਮੇਂ ਵੀ ਇਕਜੁੱਟ ਹੋਣ ਦਾ ਮੌਕਾ ਦੇ ਦਿੱਤਾ ਜਿਸ ਨੇ ਇੱਕ ਕਮਾਲ ਦਾ ਇਤਿਹਾਸ ਸਿਰਜਿਆ। ਇਹ ਯੁੱਧ ਸਿੱਖ ਕੌਮ ਲਈ ਵੀ ਇਕ ਚਾਨਣ ਮੁਨਾਰਾ ਹੈ ਜੋ ਸਾਨੂੰ ਨਾ ਸਿਰਫ ਭਵਿੱਖ ਵਿਚ ਵੀ ਇਕਜੁੱਟ ਹੋ ਕੇ ਜੂਝਣਾ ਸਿਖਾ ਰਿਹਾ ਹੈ ਸਗੋਂ ਸੁਚੇਤ ਰਹਿਣ ਦਾ ਵੀ ਸੰਦੇਸ਼ ਦੇ ਰਿਹਾ ਹੈ। ਮਹਾਨ ਹਨ ਉਹ ਗੁਰਸਿੱਖ ਜਿਨ੍ਹਾਂ ਨੇ ਗੁਰੂ ਭਰੋਸੇ ਨਾ ਸਿਰਫ ਜ਼ਾਲਮਾਂ ਦੇ ਦੰਦ ਖੱਟੇ ਕੀਤੇ ਸਗੋਂ ਆਪਣੀਆਂ ਵਡਮੁੱਲੀਆਂ ਜਾਨਾਂ ਵਾਰ ਕੇ ਪਿਆਰ ਦਾ ਸਬੂਤ ਵੀ ਦਿੱਤਾ ਤੇ ਨਾਲ ਹੀ ਆਪਣੀ ਸੂਝ-ਬੂਝ ਰਾਹੀਂ ਕੌਮ ਨੂੰ ਨਾਸ਼ ਹੋਣ ਤੋਂ ਵੀ ਬਚਾ ਲਿਆ।

■

# ਸ਼ਹੀਦ ਭਾਈ ਹਕੀਕਤ ਸਿੰਘ

*-ਸਿਮਰਜੀਤ ਸਿੰਘ**

ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਦੀ ਤਹਿਸੀਲ ਡਸਕਾ ਵਿਚ ਗਲੋਟੀਆਂ ਖੁਰਦ ਨਾਂ ਦਾ ਪਿੰਡ ਅਬਾਦ ਹੈ। ਇਹ ਪਿੰਡ ਗੁੱਜਰਾਂਵਾਲਾ-ਸਿਆਲਕੋਟ ਮੁੱਖ ਸੜਕ ਚਾਰ ਕਿਲੋਮੀਟਰ ਦੀ ਦੂਰੀ 'ਤੇ ਵਾਕਿਆ ਹੈ। ਇਸ ਪਿੰਡ ਵਿਚ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਸ਼ਮੀਰ ਤੋਂ ਵਾਪਸ ਆਉਂਦੇ ਹੋਏ ਸੰਨ ੧੬੨੦ ਈ: ਵਿਚ ਇਕ ਬੋਹੜ ਦੇ ਰੁੱਖ ਹੇਠ ਬਿਰਾਜੇ ਸਨ। ਸੰਨ ੧੬੫੯-੬੦ ਈ: ਵਿਚ ਸਤਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਵੀ ਆਪਣੇ ਚਰਨ ਸਪਰਸ਼ ਨਾਲ ਇਸ ਪਿੰਡ ਨੂੰ ਨਿਵਾਜਿਆ ਸੀ। ਇਸ ਪਿੰਡ ਦੇ ਨਿਵਾਸੀ ਭਾਈ ਨੰਦ ਲਾਲ ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ। ਭਾਈ ਨੰਦ ਲਾਲ ਦੇ ਬਜ਼ੁਰਗ ਪਹਿਲਾਂ ਕਸੂਰ ਵਿਚ ਵੱਸਦੇ ਸਨ। ਇਸ ਘਰ ਨੂੰ ਗੁਰਸਿੱਖੀ ਦੀ ਦਾਤ ਪਹਿਲੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪ੍ਰਾਪਤ ਹੋਈ ਸੀ। ਬਾਅਦ ਵਿਚ ਇਹ ਪਰਵਾਰ ਸਿਆਲਕੋਟ ਦੇ ਪਿੰਡ ਗਲੋਟੀਆਂ ਵਿਚ ਆ ਕੇ ਅਬਾਦ ਹੋ ਗਿਆ ਸੀ। ਇੱਥੇ ਭਾਈ ਨੰਦ ਲਾਲ ਜੀ ਨੇ ਆਪਣੇ ਪਿਤਾ ਸਮੇਤ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਤੋਂ ਚਰਨ ਪਾਹੁਲ ਲੈ ਕੇ ਗੁਰਸਿੱਖੀ ਜੀਵਨ ਧਾਰਨ ਕਰ ਲਿਆ। ਗੁਰੂ ਜੀ ਨੇ ਭਾਈ ਨੰਦ ਲਾਲ ਜੀ ਨੂੰ ਉਪਦੇਸ਼ ਦਿੰਦਿਆਂ ਕਿਹਾ ਸੀ ਕਿ ਕਦੀ ਵੀ ਕੇਸਾਂ ਦੀ ਬੇਅਦਬੀ ਨਹੀਂ ਕਰਨੀ ਤੇ ਤੰਬਾਕੂ ਦਾ ਸੇਵਨ ਬਿਲਕੁਲ ਨਹੀਂ ਕਰਨਾ। ਭਾਈ ਨੰਦ ਲਾਲ ਜੀ ਦੇ ਘਰ ਦੋ ਪੁੱਤਰਾਂ ਭਾਈ ਬਾਘ ਮੱਲ ਤੇ ਭਾਈ ਭਾਗ ਮੱਲ ਤੇ ਇਕ ਪੁੱਤਰੀ ਬੀਬੀ ਭਾਗਵੰਤੀ ਨੇ ਜਨਮ ਲਿਆ। ਇਨ੍ਹਾਂ ਨੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਇਹ ਦੋਵੇਂ ਭਰਾ ਬਹੁਤ ਵਾਰ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਸ੍ਰੀ ਅਨੰਦਪੁਰ ਸਾਹਿਬ ਕਾਰ ਭੇਟਾ ਲੈ ਕੇ ਵੀ ਜਾਂਦੇ ਰਹੇ। ਭਾਈ ਨੰਦ ਲਾਲ ਨੇ ਆਪਣੇ ਦੋਵਾਂ ਪੁੱਤਰਾਂ ਦੀ ਸ਼ਾਦੀ ਮਹਾਨ ਸਿੰਘ ਭਾਈ ਘਨੱਈਆ ਦੇ ਜੀ ਦੇ ਪੁੱਤਰ ਭਾਈ ਲੱਛੀ ਰਾਮ ਸਿੰਘ ਦੀਆਂ ਪੁੱਤਰੀਆਂ ਬੀਬੀ ਕੌਰਾਂ ਤੇ ਬੀਬੀ ਗੌਰਾਂ ਨਾਲ ਕਰ ਦਿੱਤੀ।

ਬੀਬੀ ਭਾਗਵੰਤੀ ਦੀ ਸ਼ਾਦੀ ਪ੍ਰਮੁੱਖ ਸਿੱਖ ਪਰਵਾਰ ਵਿਚ ਭਾਈ ਸ਼ਿਵ ਰਾਮ (ਕਪੂਰ) ਨਾਲ ਵਜ਼ੀਰਾਬਾਦ ਵਿਖੇ ਕਰ ਦਿੱਤੀ। ਇਨ੍ਹਾਂ ਦੇ ਘਰ ਪੁੱਤਰੀ ਸਾਹਿਬ ਕੌਰ ਤੇ ਪੁੱਤਰ ਸਾਹਿਬ ਸਿੰਘ ਦਾ ਜਨਮ ਹੋਇਆ। ਬੀਬੀ ਸਾਹਿਬ ਕੌਰ ਦੀ ਸ਼ਾਦੀ ਬਾਬਾ ਬੰਦਾ ਸਿੰਘ ਬਹਾਦਰ ਨਾਲ ਹੋਈ ਸੀ।

ਭਾਈ ਬਾਘ ਮੱਲ ਸਰਕਾਰੀ ਦਫ਼ਤਰ ਵਿਚ ਨੌਕਰ ਹੋ ਗਏ। ਇਨ੍ਹਾਂ ਦੇ ਘਰ ਬੀਬੀ

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਕੌਰਾਂ ਦੀ ਕੁੱਖੋਂ ਇਕ ਪੁੱਤਰ ਨੇ ਜਨਮ ਲਿਆ ਜਿਸ ਦਾ ਨਾਂ ਹਕੀਕਤ ਰੱਖਿਆ ਗਿਆ।

ਭਾਈ ਅਗਰਾ ਸਿੰਘ (ਸੇਠੀ) ਵਾਰ ਹਕੀਕਤ ਰਾਇ ਵਿਚ ਲਿਖਦੇ ਹਨ:

*ਵਾਰ ਹਕੀਕਤ ਧਰਮੀ ਦੀ ਵਾਸੀ ਸਿਆਲਕੋਟ ਵਿਚ ਆਇਆ।*
*ਹਕੀਕਤ ਰਾਇ ਦੀ ਸੁਣੋ ਜਿਸ ਇਹ ਧਰਮ ਰਖਾਇ*
*ਥਿਤ ਦੁਆਦਸੀ ਕਤਕ ਮਾਸੇ ਅੰਮ੍ਰਿਤ ਵੇਲੇ ਛਾਇਆ।*
*ਕ੍ਰਿਸ਼ਨ ਪਖ ਨੇ ਰਾਤਿ ਅੰਧੇਰੀ ਮਾਤਾ ਕੌਰਾਂ ਜਾਇਆ।*
*ਅਗਰਾ ਬਾਗ ਮਲ ਘਰ ਜਨਮ ਲੀਆ, ਪਰ ਸਿਆਲ ਕੋਟ ਵਿਚ ਆਇਆ।*

ਉਪਰੋਕਤ ਸੂਚਨਾ ਅਨੁਸਾਰ ਭਾਈ ਹਕੀਕਤ ਸਿੰਘ ਜੀ ਦਾ ਜਨਮ ਕੱਤਕ ਵਦੀ ਦੁਆਦਸ਼ੀ ਸੰਮਤ ੧੭੭੩ ਬਿਕ੍ਰਮੀ ਅਨੁਸਾਰ ੨੨ ਸਤੰਬਰ ੧੭੧੬ ਈ: ਨੂੰ ਸ਼ਨੀਵਾਰ ਦੇ ਦਿਨ ਹੋਇਆ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਪਤਨੀ ਬੀਬੀ ਸਾਹਿਬ ਕੌਰ ਭਾਈ ਹਕੀਕਤ ਸਿੰਘ ਜੀ ਦੀ ਭੂਆ ਦੀ ਪੁੱਤਰੀ (ਭੈਣ) ਸੀ।

ਭਾਈ ਹਕੀਕਤ ਸਿੰਘ ਜੀ ਨੂੰ ਵਿੱਦਿਆ ਪ੍ਰਾਪਤੀ ਲਈ ਸਿਆਲਕੋਟ ਦੀ ਇਕ ਮਸੀਤ ਵਿਚ ਭੇਜਿਆ ਜਾਂਦਾ ਸੀ। ਇਹ ਮਸੀਤ ਖੁਸਰਿਆਂ ਦੀ ਗਲੀ ਵਿਚ ਹੈ। ਇਸ ਮਸੀਤ ਦਾ ਮੌਲਵੀ ਅਬਦੁਲ ਹੱਕ ਸੀ। ਭਾਈ ਹਕੀਕਤ ਸਿੰਘ ਦੀ ਉਮਰ ਉਸ ਸਮੇਂ ੭ ਸਾਲ ਦੀ ਸੀ। ਭਾਈ ਅਗਰਾ ਸਿੰਘ (ਸੇਠੀ) ਅਨੁਸਾਰ:

*ਸੱਤਾਂ ਬਰਸਾਂ ਦਾ ਹੋਇਆ ਧਰਮੀਂ ਮੁਲਾਂ ਦੇ ਪੜ੍ਹਨੇ ਆਇਆ।*
*ਰੋਕ ਰੁਪਈਆ ਗੁੜ ਦੀ ਰੋੜੀ ਮੁਲਾਂ ਦੀ ਨਜ਼ਰ ਟਿਕਾਇਆ।*
*ਬਾਗ ਮੱਲ ਸੌਂਪਿਆ ਮੁਲਾਂ ਨੂੰ ਬੇਟਾ ਕਰ ਬੁਲਾਇਆ।*
*ਕਹੁਜੀ ਦੋਸ ਕਿਸੇ ਨੂੰ ਕਿਆ ਕੋਈ ਦੇਵੇ, ਜਾਂ ਹੋਣੀ ਦਸਤ ਉਠਾਇਆ।*

ਬਟਾਲਾ ਵਿਖੇ ਭਾਈ ਕਿਸ਼ਨ ਸਿੰਘ, ਭਾਈ ਡੱਲ ਸਿੰਘ ਤੇ ਭਾਈ ਮੱਲ ਸਿੰਘ ਤਿੰਨ ਭਰਾਵਾਂ ਦਾ ਪਰਵਾਰ ਵੱਸਦਾ ਸੀ। ਇਹ ਤਿੰਨੇ ਭਰਾ ਸ. ਬੁੱਧ ਸਿੰਘ ਬਟਾਲੀਆ ਪਾਸੋਂ ਖੰਡੇ ਦੀ ਪਾਹੁਲ ਪ੍ਰਾਪਤ ਕਰਕੇ ਸਿੰਘ ਸਜੇ ਸਨ। ਇਸ ਘਰਾਣੇ ਵਿਚ ਭਾਈ ਹਕੀਕਤ ਸਿੰਘ ਦੇ ਤਾਏ ਭਾਈ ਭਾਗ ਮੱਲ ਦਾ ਪੁੱਤਰ ਬਟਾਲਾ ਨਿਵਾਸੀ ਭਾਈ ਮੱਲਾ ਸਿੰਘ ਦੀ ਸਪੁੱਤਰੀ ਬੀਬੀ ਨੋਭੀ ਉਰਫ ਅਨੋਖੀ ਨਾਲ ਵਿਆਹਿਆ ਹੋਇਆ ਸੀ। ਬੀਬੀ ਨੋਭੀ ਨੇ ਆਪਣੇ ਚਾਚੇ ਕਿਸ਼ਨ ਸਿੰਘ ਦੀ ਪੁੱਤਰੀ (ਭੈਣ) ਨੰਦੀ ਉਰਫ ਦੁਰਗਾ ਦੇ ਰਿਸ਼ਤੇ ਦੀ ਗੱਲ ਭਾਈ ਹਕੀਕਤ ਸਿੰਘ ਨਾਲ ਕਰਨ ਬਾਰੇ ਦੋਵੇਂ ਪਰਵਾਰਾਂ ਵਿਚ ਤੋਰੀ।

ਭਾਈ ਹਕੀਕਤ ਸਿੰਘ ਜੀ ਦਾ ਵਿਆਹ ਛੋਟੀ ਉਮਰ ਵਿਚ ਹੀ ਭਾਈ ਕ੍ਰਿਸ਼ਨ ਸਿੰਘ (ਉੱਪਲ) ਦੀ ਪੁੱਤਰੀ ਬੀਬੀ ਨੰਦ ਕੌਰ (ਨੰਦੀ) ਨਾਲ ਹੋਇਆ। ਕਈ ਇਤਿਹਾਸਕਾਰਾਂ ਨੇ ਨਾਂ ਦੁਰਗਾ ਵੀ ਲਿਖਿਆ ਹੈ। ਭਾਈ ਅਗਰਾ ਸਿੰਘ (ਸੇਠੀ) ਇਸ ਸਬੰਧੀ ਲਿਖਦੇ ਹਨ:

*ਅੱਠਾਂ ਬਰਸਾਂ ਦਾ ਹੋਇਆ ਧਰਮੀ ਕਰਦਾ ਬਹੁ ਚਤੁਰਾਈ।*

*ਡੱਲ ਸਿੰਘ, ਮੱਲ ਸਿੰਘ, ਕਿਸ਼ਨ ਸਿੰਘ ਤ੍ਰੈ ਭਾਈ।*
*ਉਪਲ ਜਾਤ ਬਟਾਲੇ ਵਾਸੀ, ਭੇਜੀ ਉਸ ਕੁੜਮਾਈ।*
*ਤ੍ਰੈ ਲਾਗੀ ਸਮਨ ਲਿਆਏ, ਭੱਟ ਪ੍ਰੋਹਤ ਨਾਈ।*
*ਸ਼ਾਦੀ ਹੋਈ ਨਾਰੀ ਗਾਵਣ ਆ ਕੇ ਦੇਣ ਵਧਾਈ।*

ਆਪ ਜੀ ਦੀ ਸ਼ਾਦੀ ਸਬੰਧੀ ਪੰਥ ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ:

*ਮਲ ਸਿੰਘ ਦਲ ਸਿੰਘ ਕਿਸ਼ਨ ਸਿੰਘ ਥੇ ਖਤ੍ਰੀ ਤੀਨੋ ਭਾਈ।*
*ਉੱਪਲ ਗੋਤ ਬਟਾਲੇ ਵਸਦੇ ਸੁਤਾ ਕਿਸ਼ਨ ਸਿੰਘ ਜਾਈ।*
*ਦੁਰਗਾ ਨਾਮ ਤਾਹਿਕਾ ਰਖਯੋ ਹੋਈ ਜਬੈ ਸਿਆਨੀ।*
*ਸ਼ਾਦੀ ਰਾਇ ਹਕੀਕਤ ਸੰਗੈਂ ਤਿਸਕੀ ਭਈ ਮਹਾਨੀ।*
*ਚਾਚੇ ਤਾਏ ਬਾਪ ਤਹਿ ਕੇ ਥੇ ਹਠੀਏ ਸਿੰਘ ਭਾਰੇ।*

ਆਪ ਜੀ ਦੇ ਘਰ ਇਕ ਪੁੱਤਰ ਸ. ਬਿਜੈ ਸਿੰਘ ਨੇ ਜਨਮ ਲਿਆ। ਗਿਆਨੀ ਗਿਆਨ ਸਿੰਘ ਰਚਿਤ ਪੰਥ ਪ੍ਰਕਾਸ਼ ਅਨੁਸਾਰ :

*ਤਬ ਲੌ ਪੜਿਓ ਫਾਰਸੀ ਅਰਬੀ ਇਕ ਸੁਤ ਪੈਦਾ ਕੀਓ।*
*ਉਮਰ ਅਠਾਰਾਂ ਬਰਸਾਂ ਦੀ ਵਿਚ ਜੂਨ ਰੰਗੀਲਾ ਥੀਓ।*

ਭਾਈ ਹਕੀਕਤ ਸਿੰਘ ਤੇਜ ਬੁੱਧੀ ਦੇ ਮਾਲਕ ਸਨ। ਉਹ ਆਪਣੀ ਵਿਦਵਤਾ ਦਾ ਲੋਹਾ ਆਪਣੇ ਸਹਿਪਾਠੀਆਂ ਅਤੇ ਅਧਿਆਪਕਾਂ ਨੂੰ ਮੰਨਵਾ ਚੁੱਕੇ ਸਨ। ਇਕ ਵਾਰ ਸਿਆਲਕੋਟ ਦੇ ਸ਼ਾਹੀ ਕਾਜ਼ੀ ਮੌਲਵੀ ਅਬਦੁਲ ਹੱਕ ਨੂੰ ਵੀ ਬਹਿਸ ਵਿਚ ਨਿਰਉੱਤਰ ਕਰ ਚੁੱਕੇ ਸਨ। ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਲਿਖਦੇ ਹਨ:

*ਉਸੀ ਜਮਾਨੇ ਮੈਂ ਭਯੇ ਸਿਆਲਕੋਟ ਕੇ ਮਾਂਹਿ।*
*ਬੇਟਾ ਖੱਤ੍ਰੀ ਕਾ ਭਲੋ ਰਾਇ ਹਕੀਕਤ ਆਹਿ।*
*ਪਢਤ ਮੋਲਵੀ ਢਿਗ ਹੁੱਤੋਂ, ਬਹੁਤ ਭਯੋ ਹੁਸ਼ਿਆਰ।*
*ਇਕ ਦਿਨ ਕਾਜ਼ੀ ਸੋਂ ਭਈ ਬਹਿਸ ਦੀਨ ਕੀ ਡਾਰ।*
*ਲਾ ਜਵਾਬ ਕਾਜੀ ਕਰਾਯੋ ਜਬ ਲੜਕੇ ਨੇ ਨੀਕ।*

*(ਪੰਥ ਪ੍ਰਕਾਸ਼, ਛਾਪ ਪਹਿਲੀ, ਅਧਿ: ੩੨ ਸਫ਼ਾ ੩੩੨)*

ਇਕ ਵਾਰ ਉਨ੍ਹਾਂ ਨਾਲ ਕੁਝ ਮੁਸਲਮਾਨ ਵਿਦਿਆਰਥੀਆਂ ਨੇ ਅਪਮਾਨਜਨਕ ਸ਼ਬਦਾਂ ਵਿਚ ਗੱਲ ਕੀਤੀ। ਭਾਈ ਹਕੀਕਤ ਸਿੰਘ ਨੇ ਉਨ੍ਹਾਂ ਨੂੰ ਸਮਝਾਇਆ ਕਿ ਕਿਸੇ ਵੀ ਧਰਮ ਪ੍ਰਤੀ ਅਪਮਾਨਜਨਕ ਸ਼ਬਦ ਨਹੀਂ ਕਹਿਣੇ ਚਾਹੀਦੇ। ਜੇਕਰ ਕੋਈ ਮੁਸਲਮਾਨ ਧਰਮ ਪ੍ਰਤੀ ਇਸ ਤਰ੍ਹਾਂ ਦੇ ਸ਼ਬਦਾਂ ਦਾ ਪ੍ਰਯੋਗ ਕਰੇਗਾ ਤਾਂ ਆਪ ਦੇ ਦਿਲ 'ਤੇ ਕੀ ਬੀਤੇਗੀ? ਮੁਸਲਮਾਨ ਵਿਦਿਆਰਥੀਆਂ ਨੇ ਉਨ੍ਹਾਂ ਦੇ ਇਸ ਸੁਝਾਉ ਨੂੰ ਚੁਣੌਤੀ ਵਜੋਂ ਲਿਆ। ਉਨ੍ਹਾਂ ਨੇ ਉਸ 'ਤੇ ਦੋਸ਼ ਲਗਾ ਦਿੱਤਾ ਕਿ ਇਹ ਮੁਸਲਮਾਨ ਧਰਮ ਪ੍ਰਤੀ ਗਲਤ

ਬਿਆਨ ਕਰਦਾ ਹੈ। ਝਗੜਾ ਬਹੁਤ ਜਿਆਦਾ ਵਧ ਗਿਆ। ਭਾਈ ਹਕੀਕਤ ਸਿੰਘ ਵੱਲੋਂ ਦਿੱਤੇ ਸੁਝਾਅ ਨੂੰ ਇਸਲਾਮ ਪ੍ਰਤੀ ਅਪਮਾਨ ਮੰਨ ਕੇ ਝੂਠਾ ਦੋਸ਼ੀ ਠਹਿਰਾ ਦਿੱਤਾ ਗਿਆ। ਪਹਿਲਾਂ ਇਹ ਸਾਰਾ ਮਸਲਾ ਉਸਤਾਦ ਸੁਲੇਮਾਨ ਖਾਂ ਨੇ ਕਾਜ਼ੀ ਅਬਦੁੱਲ ਹੱਕ ਪਾਸ ਪਹੁੰਚਦਾ ਕਰ ਦਿੱਤਾ। ਕਾਜ਼ੀ ਵੱਲੋਂ ਕੀਤੀ ਗਈ ਪੁੱਛ-ਪੜਤਾਲ ਵਿਚ ਭਾਈ ਹਕੀਕਤ ਸਿੰਘ ਨੇ ਉਸ ਨੂੰ ਨਿਰਉੱਤਰ ਕਰ ਦਿੱਤਾ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਇਸ ਬਾਰੇ ਦੱਸਦੇ ਹਨ:

*ਹੋਇ ਨਿਰੁੱਤਰ ਸ਼ਰਮਿੰਦੇ ਵਹਿ ਕਾਜੀ ਪਾਸ ਪੁਕਾਰੇ।*
*ਕਾਜੀ ਪਾਜੀ ਜਾਲਮ ਖਾਂ ਢਿਗ ਹਾਕਮ ਗਯੋ ਸ਼ਕਾਰੇ।*
*ਚੁਗਲੀ ਉਗਲੀ ਦੁਗਲੀ ਕੇ ਬਹੁ ਸੱਚੀ ਝੂਠੀ ਲਾ ਕੈ।*
*ਨਾਮ ਅਮੀਰ ਬੇਗ ਥਾ ਹਾਕਮ ਤਿਸ ਸੋ ਮਤਾ ਪਕਾ ਕੈ।*
*ਸੱਦ ਹਕੀਕਤ ਰਾ ਕੋ ਭਾਖਯੋ ਤੁਮ ਗੁਨਾਹ ਕਿਯ ਭਾਰੀ।*
*ਹਮਰੈ ਪੈਗੰਬਰ ਕੀ ਬੇਟੀ ਕੋ ਤੈਂ ਦੀਨੀ ਗਾਰੀ।*

ਕਾਜ਼ੀ ਨੇ ਉਸ ਸਮੇਂ ਦੇ ਸ਼ਾਸਕ ਸਿਆਲਕੋਟ ਦੇ ਪ੍ਰਬੰਧਕ ਕਾਜ਼ੀ ਅਮੀਰ ਬੇਗ ਦੇ ਪੇਸ਼ ਕਰ ਦਿੱਤਾ। ਕਾਜ਼ੀ ਨੇ ਭਾਈ ਹਕੀਕਤ ਸਿੰਘ ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ। ਕਾਜ਼ੀ ਦੇ ਫੈਸਲੇ ਤੋਂ ਬਾਅਦ ਸਿਪਾਹੀ ਭਾਈ ਹਕੀਕਤ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਵੱਲ ਨੂੰ ਤੁਰ ਪਏ।

ਲਾਹੌਰ ਜਾਂਦੇ ਸਮੇਂ ਇਹ ਪਹਿਲੀ ਰਾਤ ਡਸਕੇ ਨਗਰ ਵਿਚ ਠਹਿਰੇ। ਡਸਕੇ ਸ਼ਹਿਰ ਦੇ ਮੁਖੀ ਅਹੁਦੇਦਾਰ ਭਾਈ ਹਕੀਕਤ ਸਿੰਘ ਦੇ ਪਿਤਾ ਦੀ ਬਹੁਤ ਇੱਜਤ ਕਰਦੇ ਸਨ। ਡਸਕੇ ਦੇ ਮੁਖੀ ਰੂਪ ਚੰਦ ਨੇ ਕਾਜ਼ੀ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਪਰ ਉਸ ਨੇ ਅੱਗੇ ਲਾਹੌਰ ਦੇ ਕਾਜ਼ੀ ਫਤਹਿ ਬੇਗ ਦਾ ਡਰ ਪੇਸ਼ ਕੀਤਾ। ਅਗਲੀ ਰਾਤ ਏਮਨਾਬਾਦ ਵਿਖੇ ਬਿਤਾਈ ਗਈ। ਅਗਲੇ ਦਿਨ ਏਮਨਾਬਾਦ ਤੋਂ ਚੱਲ ਕੇ ਇਸ ਕਾਫਲੇ ਨੇ ਰਸਤੇ ਵਿਚ ਸ਼ਾਹ ਦਉਲੇ ਦੇ ਪੁਲ 'ਤੇ ਕੁਝ ਸਮਾ ਅਰਾਮ ਕੀਤਾ। ਸ਼ਾਹ ਦਉਲੇ ਦੇ ਮਕਬਰੇ ਦੇ ਮਜਾਉਰਾਂ ਨੇ ਵੀ ਭਾਈ ਹਕੀਕਤ ਸਿੰਘ ਨੂੰ ਛੁਡਾਉਣ ਦੀ ਬਹੁਤ ਕੋਸ਼ਿਸ਼ ਕੀਤੀ। ਅਗਲੀ ਰਾਤ ਇਹ ਕਾਫਲਾ ਫਜ਼ਲਾਬਾਦ ਪਹੁੰਚ ਗਿਆ। ਫਜ਼ਲਾਬਾਦ ਦੇ ਫੌਜੀ ਅਫ਼ਸਰ ਕਸੂਰ ਬੇਗ ਨੇ ਵੀ ਮੌਲਵੀ ਅਬਦੁੱਲ ਹੱਕ ਨੂੰ ਇਸ ਤਰ੍ਹਾਂ ਦਾ ਪਾਪ ਕਰਨ ਤੋਂ ਗੁਰੇਜ਼ ਕਰਨ ਦੀ ਸਲਾਹ ਦਿੱਤੀ। ਚੌਥੀ ਰਾਤ ਕਾਫਲੇ ਨੂੰ ਲਾਹੌਰ ਦੇ ਨਜ਼ਦੀਕ ਸ਼ਾਹਦਰੇ ਵਿਖੇ ਆਈ। ਇੱਥੋਂ ਦੇ ਮੁਖੀ ਧਰ ਦਰਗਾਹੀ ਨੇ ਵੀ ਕਾਜ਼ੀ ਨੂੰ ਮਨਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਨਾ ਮੰਨਿਆ। ਆਖਰ ਪੰਜਵੇਂ ਦਿਨ ਭਾਈ ਹਕੀਕਤ ਸਿੰਘ ਦਾ ਇਹ ਸਾਰਾ ਮਾਮਲਾ ਲਾਹੌਰ ਦੇ ਹਾਕਮ ਜ਼ਕਰੀਆ ਖਾਂ ਦੀ ਅਦਾਲਤ ਵਿਚ ਪੇਸ਼ ਕੀਤਾ ਗਿਆ। ਜ਼ਕਰੀਆ ਖਾਂ ਨੇ ਭਾਈ ਹਕੀਕਤ ਸਿੰਘ ਨੂੰ ਇਸਲਾਮ ਧਰਮ ਧਾਰਨ ਜਾਂ ਮੌਤ ਕਬੂਲ ਕਰਨ ਲਈ ਕਿਹਾ। ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ

ਅਨੁਸਾਰ:

*ਨਹੀਂ ਤੁ ਦੀਨ ਕਬੂਲ ਹਮਾਰਾ ਜੇ ਚਾਹਿਤ ਹੈਂ ਜੀਓ।*

ਭਾਈ ਹਕੀਕਤ ਸਿੰਘ ਨੇ ਕਾਜ਼ੀ ਤੋਂ ਜੋ ਪੁੱਛਿਆ ਉਸ ਬਾਰੇ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਕਿ:

*ਇਸੀ ਬਾਤ ਪਰ ਬਹਿਸ ਭਯੋ ਫਿਰ ਕਹਯੋ ਹਕੀਕਤ ਰਾਨੇ।*
*ਕਿਸੀ ਕਿਤਾਬ ਸ਼ਰਾ ਵਿਚ ਨਾਹੀਂ ਜੋ ਤੂ ਸੁਕਸ ਬਖਾਨੇ।*

ਦੀਵਾਨ ਸੂਰਤ ਸਿੰਘ, ਸ. ਜਗਤ ਸਿੰਘ ਤੇ ਜੰਬਰ ਪਿੰਡ ਦੇ ਰਹਿਣ ਵਾਲੇ ਕੋਤਵਾਲ ਸ. ਸੁਬੇਗ ਸਿੰਘ ਆਦਿ ਨੇ ਵੀ ਭਾਈ ਹਕੀਕਤ ਸਿੰਘ ਨੂੰ ਛੁਡਾਉਣ ਲਈ ਪੂਰਾ ਤਾਣ ਲਾਇਆ ਪਰ ਸਾਰੇ ਹੀ ਅਸਫਲ ਰਹੇ।

ਭਾਈ ਹਕੀਕਤ ਸਿੰਘ ਨੇ ਆਪਣਾ ਧਰਮ ਛੱਡਣ ਤੋਂ ਇਨਕਾਰ ਕਰਦਿਆਂ ਮੌਤ ਦੀ ਸਜ਼ਾ ਨੂੰ ਕਬੂਲ ਕਰ ਲਿਆ।

*ਤਬ ਤਿਸ ਕਾਜ਼ੀ ਦੁਸ਼ਟ ਨੇ ਮਿਲ ਹਾਕਮਾ ਸੋ ਠੀਕ।*
*ਕਰਨਾ ਚਾਹਿਓ ਤੁਰਕ ਤਹ ਲੜਕੇ ਮਾਨਯੋ ਨਾਂਹਿ।*

ਭਾਈ ਹਕੀਕਤ ਸਿੰਘ ਨੂੰ ਡਰਾਉਣ ਧਮਕਾਉਣ ਲਈ ਕਈ ਤਰ੍ਹਾਂ ਦੇ ਤਸੀਹੇ ਤੇ ਲਾਲਚ ਵੀ ਦਿੱਤੇ ਗਏ। ਪਰ ਭਾਈ ਸਾਹਿਬ ਕਿਸੇ ਵੀ ਤਰ੍ਹਾਂ ਆਪਣਾ ਧਰਮ ਤਿਆਗਣ ਲਈ ਟੱਸ ਤੋਂ ਮੱਸ ਨਹੀਂ ਹੋਏ।

*ਸਿਰਰ ਤਜਓਨਹ, ਸਿਰ ਦਯੋ ਤਬ ਬਾਲਕ ਨੇ ਚਾਹਿ।*

ਅਗਰਾ ਸਿੰਘ (ਸੇਠੀ) ਅਨੁਸਾਰ ਭਾਈ ਹਕੀਕਤ ਸਿੰਘ ਨੇ ਜਵਾਬ ਦਿੱਤਾ:

*ਹਕੀਕਤ ਰਾਇ ਮੁਖ ਬਚਨ ਜੋ ਕੀਤਾ, ਫਿਰਸੀ ਹੋਰ ਜਮਾਨਾ।*
*ਨਾ ਰਹੇ ਕਚਹਿਰੀ ਜ਼ਾਲਮ ਦੀ, ਨਾ ਰਹੇ ਅਮੀਰ ਦਿਵਾਨਾ।*
*ਕਾਜ਼ੀ ਮੁਲਾਂ ਕੋਈ ਨ ਰਹਿ ਸੀ, ਪੜ੍ਹ ਪੜ੍ਹ ਗਏ ਕੁਰਾਨਾਂ।*
*ਨਿਮਾਜ਼ ਵੀ ਰੋਜ਼ੇ ਕੋਈ ਨਾ ਰਖਸੀ, ਸਾਬਤ ਜਿਸ ਈਮਾਨਾਂ।*
*ਸਤਿਰ ਬੀਬੀਆਂ ਸਭ ਛੱਡ ਜਾਸਨ, ਅਗਦ ਭੀ ਨਾਲ ਗੁਲਾਮਾਂ।*
*ਹਕੀਕਤ ਕਹੇ ਖਾਲਸਾ ਹੋਇਆ, ਫਿਰ ਬੋਲਣ ਫਤਹ ਦਮਾਮਾਂ।*

ਲਾਹੌਰ ਦੇ ਹਾਕਮ ਵੱਲੋਂ ਪਹਿਲਾਂ ਭਾਈ ਹਕੀਕਤ ਸਿੰਘ ਨੂੰ ਕੋਰੜੇ ਮਾਰਨ ਦਾ ਹੁਕਮ ਦਿੱਤਾ ਗਿਆ। ਅਗਰਾ ਸਿੰਘ (ਸੇਠੀ) ਅਨੁਸਾਰ:

*ਬਧੇ ਨੇ ਹਕੀਕਤ ਰਾਇ ਨੂੰ, ਇਕ ਨਾਲ ਥਮ ਦੇ ਕੜਿਆ।*
*ਚੋਭਾਂ ਦੇਵਣ ਨਾਲ ਕਰਦ ਦੇ, ਕੋਟੜਿਆਂ ਮੂੰਹ ਧਰਿਆ।*
*ਤੋਬਾ ਤੋਬਨਾ ਬੋਲੇ ਮੂੰਹ ਥੀਂ, ਨਾ ਸਵਾਲ ਰੱਬ ਕਰਿਆ।*
*ਕਹੁ ਜੀ ਧੰਨ ਹਕੀਕਤ ਦਾ ਹੀਆ, ਜਿਸ ਦੁਖ ਹਡਾਂ ਵਿਚ ਜਰਿਆ।*

ਭਾਈ ਹਕੀਕਤ ਸਿੰਘ ਦੀ ਸ਼ਹਾਦਤ ਦਾ ਇਕ ਕਾਰਨ ਇਨ੍ਹਾਂ ਦੇ ਮਾਮਾ ਭਾਈ

ਅਰਜਨ ਸਿੰਘ ਦਾ ਸਿਆਲਕੋਟ ਇਨ੍ਹਾਂ ਪਾਸ ਆਉਣਾ-ਜਾਣਾ ਵੀ ਮੰਨਿਆ ਜਾਂਦਾ ਹੈ। ਕਿਉਂਕਿ ਜ਼ਕਰੀਆ ਖਾਂ ਨੇ ਇਹ ਐਲਾਨ ਕੀਤਾ ਹੋਇਆ ਸੀ ਜਿਸ ਬਾਰੇ ਭਾਈ ਰਤਨ ਸਿੰਘ (ਭੰਗੂ) ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਜ਼ਿਕਰ ਕਰਦੇ ਹਨ:

*ਜੋ ਸਿੰਘਨ ਕੌ ਕੋਊ ਲੁਕਾਵੈ। ਸੋ ਵਹਿ ਆਪਨੀ ਜਾਨ ਗਵਾਵੈ।*
*ਆਏ ਸਿੰਘ ਬਤਾਵੈ ਨਾਂਹੀ, ਵੈ ਭੀ ਆਪਨੀ ਜਿੰਦ ਗੁਵਾਹੀ।*
*ਜੋ ਸਿੰਘਨ ਕੋ ਸਾਕ ਕਰੇਵੈ, ਮੁਸਲਮਾਨ ਸੋ ਹੋਵਨ ਲੇਵੈ।*
*ਜੋ ਸਿੰਘਨ ਕੌ ਦੇਵੈ 'ਨਾਜ'। ਮੁਸਲਮਾਨ ਕਰੋਂ ਤਿਸ ਕਾਜ॥੪॥*

ਦੋਹਰਾ॥

*ਐਸੀ ਐਸੀ ਘੂਰ ਕਰ ਦੀਨੈ ਲੋਕ ਡਰਾਇ।*
*ਕਈਅਨ ਕੋ ਸਿਰੋ ਪਾਉ ਦੈ ਦੀਨੈ ਵਿਚੋਂ ਪੜਾਇ।*

ਭਾਈ ਅਰਜਨ ਸਿੰਘ ਪਹਿਲਾਂ ਮੁਹੰਮਦ ਸ਼ਾਹ ਰੰਗੀਲੇ ਦਾ ਫੌਜਦਾਰ ਸੀ। ਜਿਸ ਵੇਲੇ ਸਰਕਾਰ ਵੱਲੋਂ ਸਿੰਘਾਂ ਨੂੰ ਬਾਗੀ ਗਰਦਾਨਿਆ ਗਿਆ ਤਾਂ ਇਹ ਨੌਕਰੀ ਛੱਡ ਕੇ ਸਿੰਘਾਂ ਦੇ ਜਥੇ ਨਾਲ ਰਲ ਗਿਆ ਸੀ। ਇਹ ਬੜਾ ਬਹਾਦਰ ਸੀ। ਇਕ ਵਾਰ ਜਦੋਂ ਮੁਹੰਮਦ ਸ਼ਾਹ ਰੰਗੀਲੇ ਨੇ ਇਸ ਨੂੰ ਕਾਬਲ ਜਾਣ ਦਾ ਹੁਕਮ ਦਿੱਤਾ ਸੀ ਤਾਂ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਧਿਆਨ ਧਰ ਕੇ ਦਰਿਆ ਅਟਕ ਵਿਚ ਠਿਲ ਪਿਆ ਸੀ ਤੇ ਦਰਿਆ ਪਾਰ ਕਰ ਗਿਆ ਸੀ।

ਭਾਈ ਹਕੀਕਤ ਸਿੰਘ ਦੀ ਗ੍ਰਿਫ਼ਤਾਰੀ ਸਮੇਂ ਭਾਈ ਅਰਜਨ ਸਿੰਘ ਆਪਣੀਆਂ ਭੈਣਾਂ ਪਾਸ ਸਿਆਲਕੋਟ ਆਇਆ ਹੋਇਆ ਸੀ। ਕਿਸੇ ਨੇ ਇਸ ਦੀ ਮੁਖ਼ਬਰੀ ਕਰ ਦਿੱਤੀ। ਇਸ ਨੂੰ ਵੀ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਆਂਦਾ ਗਿਆ ਸੀ।

ਭਾਈ ਹਕੀਕਤ ਸਿੰਘ ਤੇ ਉਨ੍ਹਾਂ ਦੇ ਮਾਮੇ ਭਾਈ ਅਰਜਨ ਸਿੰਘ ਨੂੰ ੭ ਰਾਤਾਂ ਨਜ਼ਰਬੰਦ ਰੱਖਿਆ ਗਿਆ। ਅੱਠਵੇਂ ਦਿਨ ਬਸੰਤ ਪੰਚਮੀ ਦੇ ਦਿਨ ਪੇਸ਼ੀ ਹੋਈ। ਸ਼ਾਹੀ ਕਾਜ਼ੀ, ਹੋਰ ਮੁੱਲਾਂ ਤੇ ਮੁਫਤੀਆਂ ਨੂੰ ਨਾਲ ਲੈ ਕੇ ਨਾਜ਼ਮ ਦੀ ਕਚਹਿਰੀ ਵਿਚ ਆ ਗਿਆ ਤੇ ਰੋਲਾ ਪਾਉਣ ਲੱਗ ਪਿਆ। ਅਗਰਾ ਸਿੰਘ (ਸੇਠੀ) ਅਨੁਸਾਰ :

*ਅੱਠ ਦਿਹਾੜੇ ਜਬ ਗੁਜਰੇ ਕਾਜੀ ਨੇ ਗਿਲਾ ਕਰਾਇਆ।*
*ਪੰਜ ਹਜ਼ਾਰ ਤੇ ਪੰਜ ਸੌ ਮੁਲਾਂ 'ਮੁਫਤੀ' ਕਾਜੀ ਲਿਆਇਆ।*
*ਆਇ ਕਚਹਿਰੀ ਸੋਰ ਕੀਤੋਨੇ, ਦਬ ਦਬਾਉ ਬਹੁ ਪਾਇਆ।*
*ਮੁਗਲਾਂ ਦੇਹ ਜਵਾਬ ਤੂੰ ਸ਼ਰ੍ਹਾ ਨ ਮੰਨੇ, ਸਭਨਾਂ ਮਰਨਾ ਪਾਇਆ।*
*ਖਾਨ ਬਹਾਦਰ ਕੰਬ ਗਿਆ ਫਿਰ ਦਿਲ ਤੇ ਗੁਸਾ ਆਇਆ।*
*ਅਮੀਰ ਬੇਗ ਨੂੰ ਝਿੜਕ ਦਿੱਤੀ ਅਮੀਰਾਂ ਨੂੰ ਦੀਵਾਨ ਵੇਖ ਡਰਾਇਆ।*
*ਵਿਚ ਕਚਹਿਰੀ ਖੌਫ ਪਿਆ ਕੋਈ ਨੇੜੇ ਮੂਲ ਨਾ ਆਇਆ।*
*ਕਹੁ ਜੀ ਸਦੁ ਪਈ ਹਕੀਕਤ ਨੂੰ ਫਿਰ ਮਾਰਨ ਨੂੰ ਮੰਗਵਾਇਆ।*

ਭਾਈ ਹਕੀਕਤ ਸਿੰਘ ਤੇ ਭਾਈ ਅਰਜਨ ਸਿੰਘ ਦੋਵੇਂ ਮਾਮਾ ਭਣੇਵਾ ਜ਼ੰਜੀਰਾਂ ਵਿਚ ਜਕੜੇ ਹੋਏ ਨਾਜ਼ਮ ਦੀ ਕਚਹਿਰੀ ਵਿਚ ਖੜ੍ਹੇ ਸਨ। ਦੋਵਾਂ ਨੂੰ ਇਸਲਾਮ ਕਬੂਲ ਕਰਨ ਜਾਂ ਮਰਨ ਲਈ ਤਿਆਰ ਹੋਣ ਲਈ ਕਿਹਾ ਗਿਆ।

ਹਾਰ ਕੇ ੧੮ ਸਾਲ ਦੀ ਉਮਰ ਵਿਚ ਬਸੰਤ ਪੰਚਮੀ ਵਾਲੇ ਦਿਨ ਭਾਈ ਹਕੀਕਤ ਸਿੰਘ ਅਤੇ ਭਾਈ ਅਰਜਨ ਸਿੰਘ ਨੂੰ ਲਾਹੌਰ ਦੇ ਨਖਾਸ ਬਜ਼ਾਰ ਵਿਚ ਸ਼ਰ-ਏ-ਆਮ ਕਤਲ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ:

*ਇਮ ਕਹਿ ਤੁਰਿਓ ਸਾਥ ਜਲਾਦਨ ਚੌਕ ਨਿਖਾਸ ਮਝਾਰੇ।*
*ਨਮਸ਼ਕਾਰ ਸਬਹੀ ਕੋ ਕਰ ਕੈ ਬੈਠੋ ਪੰਥੀ ਮਾਰੇ।*
*ਤੇਗ ਮਾਰ ਸਿਰਬੇਗ ਉਤਾਰਯੋ ਇਕ ਜਲਾਦ ਨੇ ਤਬਹੀ।*
*ਹਾ ਹਾ ਕਾਰ ਭਰ ਗਯੋ ਧਰਨਭ ਰੋਈ ਖਲਕਤ ਸਬਹੀ।*

ਸ਼ਹਾਦਤ 'ਤੇ ਆਉਣ ਤੋਂ ਪਹਿਲਾਂ ਆਪ ਨੇ ਸੁੰਦਰ ਦਸਤਾਰ ਸਜਾਈ। ਭਾਈ ਅਗਰਾ ਸਿੰਘ (ਸੇਠੀ) ਅਨੁਸਾਰ :

*ਚਾਰ ਘੜੀ ਫਿਰ ਸਤਿਗੁਰ ਸਿਮਰਿਆ, ਸਿਰ ਪਰ ਚੀਰਾ ਧਰਿਆ।*

ਇਨ੍ਹਾਂ ਦੀ ਦੇਹ ਦਾ ਸਸਕਾਰ ਮੌਜ਼ਾ ਕੋਟ ਖਵਾਜ਼ਾ ਸੱਯਦ (ਖੋਜੇ ਸ਼ਾਹੀ) ਦੇ ਪੂਰਬ ਬਾਗ਼-ਬਾਨਪੁਰਾ ਤੋਂ ਲੱਗਭਗ ਦੋ ਕਿਲੋਮੀਟਰ ਦੀ ਦੂਰੀ 'ਤੇ ਦੀਵਾਨ ਸੂਰਤ ਸਿੰਘ, ਸ. ਜਗਤ ਸਿੰਘ ਤੇ ਸ. ਸੁਬੇਗ ਸਿੰਘ ਵੱਲੋਂ ਕੀਤਾ ਗਿਆ।

ਭਾਈ ਹਕੀਕਤ ਸਿੰਘ ਦੀ ਪਤਨੀ ਬੀਬੀ ਨੰਦ ਕੌਰ ਆਪਣੇ ਪਰਵਾਰ ਸਮੇਤ ਸ਼ਹੀਦੀ ਵਾਲੇ ਦਿਨ ਲਾਹੌਰ ਦੇ ਨਖਾਸ ਚੌਂਕ ਵਿਚ ਸੀ। ਉਸ ਨੇ ਆਪਣੇ ਅੱਖੀਂ ਦੇਖੇ ਸਾਰੇ ਹਾਲਾਤ ਆਪਣੇ ਪਿਤਾ ਭਾਈ ਕ੍ਰਿਪਾਲ ਸਿੰਘ ਨੂੰ ਦੱਸੇ। ਭਾਈ ਕ੍ਰਿਪਾਲ ਸਿੰਘ ਨੇ ਸਾਰੀ ਘਟਨਾ ਦਾ ਵੇਰਵਾ ਖਾਲਸਾ ਦਲ ਦੇ ਮੁਖੀ ਨਵਾਬ ਕਪੂਰ ਸਿੰਘ ਨੂੰ ਕਾਹਨੂੰਵਾਨ ਦੇ ਛੰਭ ਵਿਚ ਜਾ ਸੁਣਾਇਆ।

ਖਾਲਸਾ ਦਲ ਨੇ ਭਾਈ ਹਕੀਕਤ ਸਿੰਘ ਨੂੰ ਸ਼ਹੀਦ ਕਰਵਾਉਣ ਵਾਲੇ ਜ਼ਾਲਮ ਹਾਕਮਾਂ ਦਾ ਨਾਸ਼ ਕਰਨ ਦਾ ਫੈਸਲਾ ਕਰ ਲਿਆ। ਜ਼ਾਲਮ ਹਾਕਮਾਂ ਨੂੰ ਖਤਮ ਕਰਨ ਲਈ ਸਿਆਲਕੋਟ ਸ਼ਹਿਰ 'ਤੇ ਚੜ੍ਹਾਈ ਕਰ ਦਿੱਤੀ। ਸਿਆਲਕੋਟ ਤੋਂ ਨਜ਼ਦੀਕ ਤੀਹ ਕੋਹ ਦੇ ਫਾਸਲੇ 'ਤੇ ਖਾਲਸਾਈ ਫੌਜਾਂ ਨੇ ਡੇਰੇ ਲਾ ਲਾਏ। ਸਾਰੇ ਜੰਗੀ ਜਾਇਜ਼ੇ ਲੈ ਕੇ ਪੈਂਤੜੇ ਤਿਆਰ ਕਰ ਲਏ। ਅਗਲੇ ਦਿਨ ਸਿਆਲਕੋਟ ਪਹੁੰਚ ਕੇ ਐਕ ਨਾਲੇ ਦੇ ਕੰਢੇ ਸਿੰਘਾਂ ਨੇ ਤੇਗਾਂ ਖੜਕਾ ਕੇ ਜ਼ਾਲਮਾਂ ਦੇ ਲਹੂ ਦੀਆਂ ਨਹਿਰਾਂ ਵਗਾ ਦਿੱਤੀਆਂ। ਭਾਈ ਦਲ ਸਿੰਘ ਨੇ ਅਬਦੁੱਲ ਹੱਕ ਤੇ ਹਾਕਮ ਅਮੀਰ ਬੇਗ ਦਾ ਸਿਰ ਆਪਣੀ ਤੇਗ ਨਾਲ ਧੜ ਤੋਂ ਅੱਡ ਕਰ ਦਿੱਤੇ।

ਬਾਅਦ ਵਿਚ ਸਿਆਲਕੋਟ ਅਤੇ ਲਾਹੌਰ ਵਿਖੇ ਇਨ੍ਹਾਂ ਸ਼ਹੀਦਾਂ ਦੀ ਯਾਦਗਾਰ

ਕਾਇਮ ਹੋ ਗਈ। ਜਿੱਥੇ ਸੰਗਤ ਜੁੜ ਕੇ ਨਾਮ ਸਿਮਰਨ ਕਰਨ ਲੱਗੀ। ਭਾਈ ਅਗਰਾ ਸਿੰਘ (ਸੇਠੀ) ਅਨੁਸਾਰ :

*ਸ਼ਬਦ ਅਨਾਹਦ ਪੜ੍ਹਨ ਰਬਾਬੀ, ਇੰਦਰ ਛਾਣ ਕਰਾਏ।*
*ਮਦ੍ਰਗ ਕੈਂਸੀਆਂ ਛੈਣੇ ਵੱਜਣ, ਸੰਗਤਾਂ ਸ਼ੰਖ ਵਜਾਏ।*

ਲਾਹੌਰ ਦੇ ਇਸ ਇਲਾਕੇ ਨੂੰ ਸ਼ਾਹ ਬਹਿਲੋਲ ਵੀ ਕਿਹਾ ਜਾਂਦਾ ਹੈ। ਯਾਦਗਾਰ ਦੇ ਬਿਲਕੁਲ ਨਜ਼ਦੀਕ ਹੀ ਨਵਾਬ ਜ਼ਕਰੀਆ ਖਾਂ ਦੀ ਮਾਤਾ ਬੇਗਮ ਜਾਨ, ਪਤਨੀ ਬਾਹੂ ਬੇਗਮ, ਪੁੱਤਰ ਯਹੀਆ ਖਾਂ ਅਤੇ ਉਸ ਦਾ ਖੁਦ ਦਾ ਮਕਬਰਾ ਬਣਿਆ ਹੋਇਆ ਹੈ।

ਪਹਿਲਾਂ ਇਸ ਯਾਦਗਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਕਰਦਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਇਸ ਯਾਦਗਾਰ ਦੀ ਸੇਵਾ-ਸੰਭਾਲ ਲਈ ਦੋ ਪਿੰਡ ਸਲੈਰ ਤੇ ਲਾਲੇਵਾਲੀ ਮਾਫ਼ੀ ਲਗਵਾਏ ਸਨ। ਜਿਨ੍ਹਾਂ ਤੋਂ ੪੦੦ ਰੁਪਏ ਸਲਾਨਾ ਰਕਮ ਵਸੂਲ ਹੁੰਦੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਇਸ ਦੀ ਸੇਵਾ-ਸੰਭਾਲ ਲਈ ਇਕ ਨਿਹੰਗ ਸਿੰਘ ਭਾਈ ਸ਼ੇਰ ਸਿੰਘ ਨੂੰ ਲਾਇਆ ਸੀ। ਅੱਗੇ ਇਸ ਖਾਨਦਾਨ ਦੇ ਭਾਈ ਸਰੂਪ ਸਿੰਘ, ਭਾਈ ਕਾਹਨ ਸਿੰਘ ਤੇ ਭਾਈ ਨਿਹਾਲ ਸਿੰਘ ਸੇਵਾ-ਸੰਭਾਲ ਕਰਦੇ ਰਹੇ। ਇਹ ਦੋਵੇਂ ਪਿੰਡ ਅੰਗਰੇਜ਼ ਸਰਕਾਰ ਨੇ ਜ਼ਬਤ ਕਰ ਲਏ ਸਨ। ਹੋਰ ਪਿੰਡਾਂ ਤੋਂ ੨੦੦ ਰੁਪਏ ਸਲਾਨਾ ਜਗੀਰ ਮਿਲਦੀ ਰਹੀ। ਇਸ ਜਗੀਰ ਤੋਂ ਇਲਾਵਾ ਇਸ ਯਾਦਗਾਰ ਦੇ ਨਾਂ ੩੦ ਵਿਘੇ ਜ਼ਮੀਨ ਵੀ ਸੀ ਜਿਸ ਵਿਚ ਖੂਹ ਲੱਗਾ ਹੋਇਆ ਸੀ। ੧੯੪੭ ਈ: ਦੇਸ਼ ਦੀ ਵੰਡ ਤੋਂ ਬਾਅਦ ਇਹ ਸਥਾਨ ਪਾਕਿਸਤਾਨ ਵਿਚ ਚਲਾ ਗਿਆ। ਅੱਜਕਲ੍ਹ ਭਾਈ ਹਕੀਕਤ ਸਿੰਘ ਦੀ ਯਾਦਗਾਰ ਲੱਗਭਗ ਖਤਮ ਹੋ ਚੁੱਕੀ ਹੈ।

ਭਾਈ ਹਕੀਕਤ ਸਿੰਘ ਜੀ ਦੀ ਸ਼ਹਾਦਤ ਤੋਂ ਬਾਅਦ ਇਨ੍ਹਾਂ ਦੀ ਮਾਤਾ ਚਿਤਾ ਵਿੱਚੋਂ ਸੁਆਹ ਕੱਢ ਕੇ ਆਪਣੇ ਨਾਲ ਸਿਆਲਕੋਟ ਲੈ ਗਈ ਅਤੇ ਆਪਣੇ ਪੁੱਤਰ ਦੀ ਯਾਦ ਵਿਚ ਯਾਦਗਾਰ ਕਾਇਮ ਕੀਤੀ। ਇਸ ਸਥਾਨ ਦੀ ਸੇਵਾ-ਸੰਭਾਲ ਕੰਨ ਪਾਟੇ ਜੋਗੀ ਕਰਦੇ ਹਨ। ਇਨ੍ਹਾਂ ਜੋਗੀਆਂ ਦਾ ਭਾਈ ਹਕੀਕਤ ਸਿੰਘ ਦੇ ਪਰਵਾਰ ਵਿਚ ਕਾਫੀ ਆਉਣਾ-ਜਾਣਾ ਸੀ। ਇੱਥੇ ਪਾਕਿਸਤਾਨ ਬਣਨ ਤੋਂ ਪਹਿਲਾਂ ਲਾਹੌਰ ਅਤੇ ਸਿਆਲਕੋਟ ਦੀਆਂ ਯਾਦਗਾਰਾਂ 'ਤੇ ਬਸੰਤ ਪੰਚਮੀ ਵਾਲੇ ਦਿਨ ਭਾਰੀ ਜੋੜ ਮੇਲਾ ਲੱਗਦਾ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਸਮੇਂ ਬਸੰਤ ਪੰਚਮੀ ਦਾ ਮੇਲਾ ਲਾਹੌਰ ਦੇ ਸ਼ਾਲਾਮਾਰ ਬਾਗ਼ ਦੇ ਨਜ਼ਦੀਕ ਹੁੰਦਾ ਸੀ। ਇਸ ਦਿਨ ਭਾਰੀ ਗਿਣਤੀ ਵਿਚ ਸੰਗਤ ਭਾਈ ਹਕੀਕਤ ਸਿੰਘ ਦੀ ਯਾਦਗਾਰ 'ਤੇ ਸ਼ਰਧਾ ਦੇ ਫੁੱਲ ਭੇਟ ਕਰਨ ਜਾਂਦੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਅਹਿਲਕਾਰ ਵੀ ਇਸ ਦਿਨ ਪੀਲੇ ਕੱਪੜੇ ਪਾ ਕੇ ਮੇਲੇ ਵਿਚ ਸ਼ਿਰਕਤ ਕਰਦੇ ਸਨ। ਦਿਲ ਖੋਲ ਕੇ ਦਾਨ ਵੀ ਕੀਤਾ ਜਾਂਦਾ ਸੀ।

ਭਾਈ ਹਕੀਕਤ ਸਿੰਘ ਦੇ ਸ਼ਹੀਦ ਹੋ ਜਾਣ ਪਿੱਛੋਂ ਉਸ ਦੀ ਪਤਨੀ ਬੀਬੀ ਨੰਦ ਕੌਰ ਆਪਣੇ ਪੇਕੇ ਪਿੰਡ ਬਟਾਲੇ ਆ ਗਈ। ਇਸ ਤਰ੍ਹਾਂ ਭਾਈ ਬਿਜੈ ਸਿੰਘ ਆਪਣੇ

ਨਾਨਕੇ ਪਿੰਡ ਹੀ ਪਲਿਆ। ਬੀਬੀ ਨੰਦ ਕੌਰ ਨੇ ਆਪਣੀ ਸਾਰੀ ਉਮਰ ਬਟਾਲੇ ਵਿਖੇ ਹੀ ਗੁਜ਼ਾਰੀ। ਇੱਥੋਂ ਦੇ ਲੋਕ ਉਸ ਨੂੰ ਭੂਆ ਨੰਦੀ ਕਹਿ ਕੇ ਬੁਲਾਉਂਦੇ ਸਨ। ਇਸ ਨੇ ਬਟਾਲਾ ਵਿਖੇ ਇਕ ਖੂਹ ਵੀ ਲਵਾਇਆ ਜੋ ਹੁਣ ਤਕ ਭੂਆ ਨੰਦੀ ਦੇ ਖੂਹ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਹ ਖੂਹ ਬਜ਼ਾਰ ਕਾਦੀਆਂ ਕੂਚਾ ਉੱਪਲਾਂ ਵਿਚ ਹੈ। ਜਿਸ ਉੱਪਲਾਂ ਦੇ ਮੁਹੱਲੇ ਵਿਚ ਭਾਈ ਬਿਜੈ ਸਿੰਘ ਬਟਾਲੇ ਵਿਖੇ ਰਹਿੰਦਾ ਸੀ, ਉਹ ਮੁਹੱਲਾ ਉਜਾੜ ਦਿੱਤਾ ਗਿਆ। ਉੱਪਲਾਂ ਦਾ ਮੁਹੱਲਾ ਅਜੇ ਵੀ ਬਟਾਲੇ ਵਿਖੇ ਹੈ, ਪਰੰਤੂ ਉੱਪਲ ਉੱਥੋਂ ਚਲੇ ਗਏ ਹਨ। ਅਖਬਾਰ ਫਤਿਹ ਦੇ ੧੮ ਸਤੰਬਰ ੧੯੩੫ ਈ: ਦੇ ਅੰਕ ਅਨੁਸਾਰ ਸ. ਕਿਸ਼ਨ ਸਿੰਘ ਦੀ ਬੰਸ ਵਿੱਚੋਂ ਉਸ ਦਾ ਇੱਕ ਘਰ ਬਟਾਲੇ ਤੋਂ ੭ ਮੀਲ ਦੂਰ ਸੁਚਾਨੀਆਂ ਪਿੰਡ ਵਿਚ ਅਬਾਦ ਹੈ। ਬੀਬੀ ਨੰਦ ਕੌਰ ਦੀ ਯਾਦਗਾਰ ਬਟਾਲਾ ਵਿਖੇ ਉੱਪਲ ਖੱਤਰੀਆਂ ਦੇ ਸ਼ਮਸ਼ਾਨ ਘਾਟ ਵਿਚ ਬਣੀ ਹੋਈ ਹੈ। ਜਿਸ ਨੂੰ ਲੋਕ ਭੂਆ ਨੰਦੀ ਦੀ ਯਾਦਗਾਰ ਨਾਲ ਯਾਦ ਕਰਦੇ ਹਨ। ਭਾਈ ਬਿਜੈ ਸਿੰਘ ਦੀ ਸ਼ਾਦੀ ਜਲਾਲਪੁਰ ਜੱਟਾਂ ਜ਼ਿਲ੍ਹਾ ਗੁਜਰਾਤ (ਹੁਣ ਪਾਕਿਸਤਾਨ) ਪਿੰਡ ਦੇ ਨਿਵਾਸੀ ਭਾਈ ਬਖਤਮੱਲ (ਸੂਰੀ) ਦੀ ਪੋਤਰੀ ਅਤੇ ਭਾਈ ਸੂਰਤ ਸਿੰਘ (ਸੂਰੀ) ਦੀ ਪੁੱਤਰੀ ਜੈ ਕੌਰ ਨਾਲ ਹੋਈ। ਭਾਈ ਬਿਜੈ ਸਿੰਘ ਵੀ ਆਪਣੇ ਪਿਤਾ ਵਾਂਗ ਭਰ ਜਵਾਨੀ ਵਿਚ ਦੇਸ਼-ਧਰਮ ਲਈ ਸ਼ਹਾਦਤ ਪ੍ਰਾਪਤ ਕਰ ਗਿਆ ਸੀ।

### *ਸ੍ਰੋਤ ਪੁਸਤਕਾਂ:*

*੧. ਭਾਈ ਅਗਰ ਸਿੰਘ ਸੇਠੀ : ਹਕੀਕਤ ਰਾਏ ਦੀ ਵਾਰ*

*੨. ਗਿਆਨੀ ਕਰਤਾਰ ਸਿੰਘ : ਸਿਦਕ ਖਾਲਸਾ*

*੩. ਬਿਹਾਰੀ ਲਾਲ : ਹਕੀਕਤ ਚਰਿਤਰ (ਹਿੰਦੀ)*

*੪. ਸ. ਗੁਰਮੁਖ ਸਿੰਘ : ਗਿਆਨੀ ਗਰਜਾ ਸਿੰਘ ਦੀ ਇਤਿਹਾਸਿਕ ਖੋਜ*

*੫. ਡਾ. ਗੰਡਾ ਸਿੰਘ : ਪੰਜਾਬ ਦੀਆਂ ਵਾਰਾਂ*

*੬. ਭਾਈ ਕਾਨ੍ਹ ਸਿੰਘ ਨਾਭਾ : ਮਹਾਨ ਕੋਸ਼*

*੭. ਡਾ. ਰਤਨ ਸਿੰਘ ਜੱਗੀ : ਸਿੱਖ ਪੰਥ ਵਿਸ਼ਵ ਕੋਸ਼*

*੮. ਗਿਆਨੀ ਗਿਆਨ ਸਿੰਘ : ਤਵਾਰੀਖ ਗੁਰੂ ਖਾਲਸਾ*

*੯. ਸ. ਰਛਪਾਲ ਸਿੰਘ : ਪੰਜਾਬ ਕੋਸ਼*



# ਸਾਕਾ ਨਨਕਾਣਾ ਸਾਹਿਬ

*-ਸ. ਰੂਪ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਪਿਤਾ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਨੂੰ 'ਧਰਮ ਹੇਤ ਸਾਕਾ' ਕਿਹਾ ਹੈ, ਜਿਸ ਤੋਂ ਸਾਕਾ ਸ਼ਬਦ ਸਿੱਖ ਸ਼ਬਦਾਵਲੀ ਦਾ ਅਟੁੱਟ ਹਿੱਸਾ ਬਣ ਗਿਆ। ਸਾਕੇ ਦਾ ਅਰਥ ਹੈ, ਕੋਈ ਐਸਾ ਕਰਮ ਜੋ ਇਤਿਹਾਸ ਵਿਚ ਪ੍ਰਸਿੱਧ ਰਹਿਣ ਲਾਇਕ ਹੋਵੇ। ਵਚਿੱਤਰ, ਅਨੋਖੀ, ਅਦੁੱਤੀ, ਅਜੀਬ ਘਟਨਾ ਨੂੰ ਸਾਕਾ ਕਿਹਾ ਜਾਂਦਾ ਹੈ। ਸਪਸ਼ਟ ਹੈ ਕਿ ਇਹ ਸ਼ਬਦ ਭਾਰੀ ਦੁਖਾਂਤਕ ਘਟਨਾ ਵਾਸਤੇ ਵਰਤਿਆ ਜਾਂਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਤੋਂ ਬਾਅਦ ਪੰਜਾਬੀਆਂ ਤੇ ਖਾਸ ਕਰਕੇ ਸਿੱਖਾਂ ਨੂੰ ਇਸ ਅਰਥ ਭਾਵ ਵਾਲੇ ਸਾਕਿਆਂ ਸਨਮੁਖ ਹੋਣਾ ਪਿਆ। ਜਲ੍ਹਿਆਂ ਵਾਲੇ ਬਾਗ ਦਾ ਸਾਕਾ, ਨਨਕਾਣਾ ਸਾਹਿਬ ਦਾ ਸਾਕਾ, ਪੰਜਾ ਸਾਹਿਬ ਦਾ ਸਾਕਾ, ਸਾਕਾ ਗੁਰੂ ਕਾ ਬਾਗ ਆਦਿ। ਅੰਗਰੇਜ਼ੀ ਸ਼ਾਸਕਾਂ ਦੀ ਸ਼ਹਿ 'ਤੇ ਮਹੰਤਸ਼ਾਹੀ ਦੇ ਤਾਂਡਵ ਨਾਚ ਦੀ ਦਰਦਨਾਕ ਕਹਾਣੀ ਨੂੰ ਸਾਕਾ ਨਨਕਾਣਾ ਸਾਹਿਬ ਰੂਪਮਾਨ ਕਰਦਾ ਹੈ। ਇਨ੍ਹਾਂ ਸਾਕਿਆਂ ਨੂੰ ਢਾਡੀ ਬੀਰ ਰਸੀ ਵਾਰਾਂ ਰਾਹੀਂ ਪ੍ਰਗਟ ਕਰਨ ਲਈ 'ਸਾਕਾ ਕਾਵਿ' ਰੂਪ ਪ੍ਰਚਲਿਤ ਹੋਇਆ।

ਨਨਕਾਣਾ ਸਾਹਿਬ, ਨਾਨਕਿਆਣਾ ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਨਾਨਕ ਆਯਨ - ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਯਨ ਭਾਵ ਘਰ। ਇਸ ਧਰਤ-ਸੁਹਾਵੀ ਦਾ ਪਹਿਲਾ ਨਾਂ ਰਾਇਪੁਰ ਫਿਰ ਤਲਵੰਡੀ ਰਾਇ ਭੋਇ ਤੇ ਸਦੀਵੀ ਨਾਉਂ ਨਨਕਾਣਾ ਸਾਹਿਬ ਪ੍ਰਚਲਿਤ ਹੋਇਆ। ਨਨਕਾਣਾ ਸਾਹਿਬ ਦੀ ਧਰਤੀ 'ਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਅਨੇਕਾਂ ਅਲੌਕਿਕ ਚੋਜ ਕੀਤੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ 'ਤੇ ੧੬੧੩ ਈ: ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਆਗਮਨ ਨਾਲ ਯਾਦਗਾਰੀ ਅਸਥਾਨ ਸਥਾਪਿਤ ਹੋਇਆ ਜੋ ਸਮੇਂ ਦੇ ਬੀਤਣ ਨਾਲ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਦੇ ਨਾਂ ਨਾਲ ਵਿਸ਼ਵ ਪ੍ਰਸਿੱਧ ਹੋਇਆ। ਉਦਾਸੀ ਸੰਪਰਦਾ ਦੇ ਮੁਖੀ ਬਾਬਾ ਅਲਮਸਤ ਜੀ ਨੂੰ ਗੁਰਦੁਆਰਾ ਜਨਮ ਅਸਥਾਨ ਦੀ ਸੇਵਾ-ਸੰਭਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸੌਂਪੀ ਸੀ। ਇਸ ਤਰ੍ਹਾਂ ਅਰੰਭ ਤੋਂ ਹੀ ਇਸ ਪਵਿੱਤਰ ਅਸਥਾਨ ਦਾ ਪ੍ਰਬੰਧ ਉਦਾਸੀ ਸੰਪਰਦਾ ਦੇ ਮਹੰਤ-ਪੁਜਾਰੀ ਹੀ ਕਰਦੇ ਰਹੇ। ਸਿੱਖ ਰਾਜ ਕਾਲ ਸਮੇਂ ਗੁਰਦੁਆਰਿਆਂ ਦੇ ਨਾਂ ਲੱਗੀਆਂ ਬੇਸ਼ੁਮਾਰ ਜਗੀਰਾਂ-ਜਾਇਦਾਦਾਂ ਨੇ ਮਹੰਤਾਂ ਨੂੰ ਆਲਸੀ-ਅਯਾਸ਼ ਤੇ ਭ੍ਰਿਸ਼ਟ-

** ਡਾਇਰੈਕਟਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੬੭੯*

ਕੁਕਰਮੀ ਕਰ ਦਿੱਤਾ। ਸਿੱਖ ਰਾਜ ਦਾ ਸੂਰਜ ਅਸਤ ਹੋਣ ਦੀ ਦੇਰ ਸੀ ਕਿ ਮਹੰਤਾਂ-ਪੁਜਾਰੀਆਂ ਨੇ ਅੰਗਰੇਜ਼ ਭਗਤ ਬਣ ਐਸ਼-ਪ੍ਰਸਤੀ ਕਰਨੀ ਸ਼ੁਰੂ ਕਰ ਦਿੱਤੀ। ਮਹੰਤ-ਪੁਜਾਰੀ ਗੁਰਦੁਆਰਿਆਂ ਦੀਆਂ ਜਮੀਨਾਂ-ਜਾਇਦਾਦਾਂ ਨੂੰ ਆਪਣੀ ਨਿੱਜੀ ਪਿਤਾ-ਪੁਰਖੀ ਮਾਲਕੀ ਮਹਿਸੂਸ ਕਰਨ ਲੱਗੇ। ਮਹੰਤਾਂ-ਪੁਜਾਰੀਆਂ ਨੇ ਗੁਰਦੁਆਰਿਆਂ ਨੂੰ ਐਸ਼-ਪ੍ਰਸਤੀ ਦੇ ਡੇਰੇ (ਅੱਡੇ) ਬਣਾ ਲਿਆ। ਜਦ ਸਿੱਖਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ 'ਤੇ ਸਨ ਤਦ ਵੀ ਗੁਰਦੁਆਰਾ ਪ੍ਰਬੰਧ ਆਮ ਕਰਕੇ ਪਿਤਾ ਪੁਰਖੀ ਮਹੰਤਾਂ-ਉਦਾਸੀਆਂ ਤੇ ਨਿਰਮਲਿਆਂ ਪਾਸ ਹੀ ਸੀ। ਗੁਰੂ-ਘਰ ਦਾ ਪ੍ਰਬੰਧ ਉਸ ਸਮੇਂ ਤਕ ਠੀਕ ਚਲਦਾ ਰਿਹਾ, ਜਦੋਂ ਤਕ ਸਿੱਖ ਕਦਰਾਂ-ਕੀਮਤਾਂ ਅਨੁਸਾਰ ਜੀਵਨ ਬਸਰ ਕਰਦੇ ਰਹੇ। ਪਰ ਜਦ ਵੀ ਮਹੰਤਾਂ-ਪੁਜਾਰੀਆਂ, ਧਰਮੀ ਸਦਵਾਉਣ ਵਾਲਿਆਂ ਦਾ ਜੀਵਨ 'ਕਰਤੂਤਿ ਪਸੂ ਕੀ ਮਾਨਸ ਜਾਤਿ' ਵਾਲਾ ਹੋ ਜਾਵੇਗਾ ਤਾਂ ਗਿਰਾਵਟ ਆਉਣੀ ਨਿਸਚਿਤ ਹੈ। ਨਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਦਾ ਸ਼ਰਾਬ ਪੀ ਕੇ ਆਈ ਸੰਗਤ ਦੀ ਬੇਇੱਜ਼ਤੀ ਕਰਨਾ, ਬੀਬੀਆਂ ਦੀ ਅਜ਼ਮਤ ਨੂੰ ਹੱਥ ਪਾਉਣਾ ਨਿੱਤ ਦਾ ਕਰਮ ਬਣ ਗਿਆ ਸੀ। ਮਹੰਤਾਂ ਦੇ ਕੁਕਰਮਾਂ-ਦੁਰਾਚਾਰਾਂ ਦੇ ਦਾਗ ਨੂੰ ਧੋਣ ਵਾਸਤੇ ਪਵਿੱਤਰ ਖ਼ੂਨ ਦੀ ਜ਼ਰੂਰਤ ਸੀ ਜਿਸ ਨੂੰ ਨਨਕਾਣਾ ਸਾਹਿਬ ਦੇ ਸ਼ਹੀਦਾਂ ਨੇ ਪੂਰਾ ਕੀਤਾ। ਇਸ ਸਮੇਂ ਸਿੱਖ ਸਮਾਜ ਵਿਚ ਸਿੱਖ ਜਾਗ੍ਰਤੀ ਵਜੋਂ ਸਿੰਘ ਸਭਾ ਲਹਿਰ ਚਲ ਰਹੀ ਸੀ। ਚੇਤੰਨ ਗੁਰਸਿੱਖਾਂ ਨੇ ਗੁਰਦੁਆਰਾ ਪ੍ਰਬੰਧ ਨੂੰ ਪਰਵਾਰਿਕ ਪ੍ਰਬੰਧ ਤੋਂ ਪੰਥਕ ਪ੍ਰਬੰਧ 'ਚ ਲਿਆਉਣ ਲਈ ਕਮਰਕੱਸੇ ਕਰ ਲਏ। ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਨੂੰ ਮਹੰਤਾਂ ਦੇ ਪ੍ਰਬੰਧ ਤੋਂ ਅਜ਼ਾਦ ਕਰਾਉਣ ਲਈ ਗੁਰਸਿੱਖ ਮਰਜੀਵੜਿਆਂ ਦਾ ਸ਼ਾਂਤਮਈ ਜਥਾ ਫਰਵਰੀ, ੧੯੨੦ ਨੂੰ ਦਰਸ਼ਨੀ ਡਿਉੜੀ ਰਸਤੇ ਅੰਦਰ ਦਾਖਲ ਹੋਇਆ, ਜਿੱਥੇ ਇਨ੍ਹਾਂ ਨਾਨਕ ਨਾਮ ਲੇਵਾ ਗੁਰਸਿੱਖਾਂ ਦਾ 'ਸੁਆਗਤ' ਮਹੰਤ, ਉਸ ਦੇ ਗੁੰਡਿਆਂ, ਬਦਮਾਸ਼ਾਂ ਨੇ ਗੋਲੀਆਂ, ਡਾਂਗਾਂ, ਬਰਛੀਆਂ, ਤਲਵਾਰਾਂ ਆਦਿ ਮਾਰੂ ਹਥਿਆਰਾਂ ਨਾਲ ਕੀਤਾ, ਗੁਰੂ-ਘਰ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਖਾਤਰ ਗੁਰੂ ਕੇ ਲਾਲ ਸ਼ਾਂਤਮਈ ਰਹਿ ਕੇ ਸ਼ਹਾਦਤਾਂ ਪ੍ਰਾਪਤ ਕਰ ਗਏ।

ਸਾਕਾ ਨਨਕਾਣਾ ਸਾਹਿਬ ਵਾਪਰਨ ਸਮੇਂ ਕੁਝ ਭੱਟੀ ਮੁਸਲਾਮਾਨਾਂ, ਬਾਬਾ ਕਰਤਾਰ ਸਿੰਘ (ਬੇਦੀ), ਮੰਗਲ ਸਿੰਘ ਕੂਕਾ ਆਦਿ ਨੇ ਵੀ ਕੁਕਰਮੀ ਮਹੰਤਾਂ ਦਾ ਸਾਥ ਦਿੱਤਾ। ਮਹੰਤ ਨਰੈਣ ਦਾਸ ਤੇ ਮਿਸਟਰ ਕਰੀ ਡੀ.ਸੀ ਅਤੇ ਮਿਸਟਰ ਕਿੰਗ ਕਮਿਸ਼ਨਰ ਲਾਹੌਰ ਡਵੀਜ਼ਨ ਦੀ ਸ਼ਹਿ 'ਤੇ ਨਨਕਾਣਾ ਸਾਹਿਬ ਦੀ ਪਵਿੱਤਰ ਧਰਤੀ ਖ਼ੂਨ ਨਾਲ ਲਾਲ ਹੋ ਗਈ। ਬਾਬਾ ਕਰਤਾਰ ਸਿੰਘ (ਬੇਦੀ) ਨੂੰ ਕੁਝ ਸਮੇਂ ਬਾਅਦ ਪੰਥ ਨਾਲ ਕੀਤੀ ਗਦਾਰੀ ਦਾ ਅਹਿਸਾਸ ਹੋਇਆ ਤਾਂ ਉਹ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਇਆ ਜਿਸ 'ਤੇ ਉਸ ਨੂੰ ਹੁਣ ਤਕ ਦੀ ਸਭ ਤੋਂ ਸਖ਼ਤ ਤਨਖਾਹ

ਲਾਈ ਗਈ।

ਇਹ ਦੁਖਾਂਤਕ ਸਾਕਾ ਗੁਰੂ ਨਾਨਕ ਦੇ ਘਰ ਨੂੰ ਕਪਟੀ ਮਹੰਤਾਂ ਤੋਂ ਅਜ਼ਾਦ ਕਰਵਾਉਣ ਗਏ ਗੁਰਸਿੱਖਾਂ ਨਾਲ ਵਾਪਰਿਆ, ਇਸ ਤੋਂ ਵੱਧ ਦਰਦਨਾਕ ਘਟਨਾ ਕੀ ਹੋ ਸਕਦੀ ਹੈ। ਹਰ ਸਿੱਖ ਵਾਸਤੇ ਨਨਕਾਣਾ ਸਾਹਿਬ ਪਵਿੱਤਰ ਧਰਤੀ ਹੈ। ਇੱਥੋਂ ਦਾ ਮਹੰਤ ਨਰੈਣ ਦਾਸ ਸਭ ਤੋਂ ਵੱਡਾ ਗੁਰੂ-ਘਰ ਦਾ ਦੋਖੀ ਸਾਬਤ ਹੋਇਆ। ਇਹ ਕੁਕਰਮੀ ਬਣ ਚੁੱਕਾ ਸੀ। ਧਰਮ-ਕਰਮ ਇਸ ਵਿੱਚੋਂ ਗਾਇਬ ਹੋ ਚੁੱਕਾ ਸੀ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਅਜਿਹੇ ਹੀ ਕਪਟੀ ਮਹੰਤਾਂ ਤੋਂ ਅਜ਼ਾਦ ਕਰਵਾ ਕੇ ਸੰਗਤੀ ਪ੍ਰਬੰਧ 'ਚ ਲਿਆਉਣ ਲਈ ਗੁਰਸਿੱਖਾਂ ਨੇ ਗੁਰਦੁਆਰਾ ਸੁਧਾਰ ਲਹਿਰ ਅਰੰਭ ਕੀਤੀ। ਜਿਸ ਤਹਿਤ ਸਭ ਤੋਂ ਪਹਿਲਾਂ ਗੁਰਦਆਰਾ ਬਾਬੇ ਦੀ ਬੇਰ ਸਿਆਲਕੋਟ ਅਕਤੂਬਰ, ੧੯੨੦ ਨੂੰ ਪੰਥਕ ਪ੍ਰਬੰਧ 'ਚ ਲਿਆ ਗਿਆ। ਫਿਰ ਅਕਤੂਬਰ, ੧੯੨੦ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਦਾ ਪ੍ਰਬੰਧ ਪੰਥਕ ਹੱਥਾਂ 'ਚ ਆਇਆ।

ਸ਼ਾਂਤਮਈ ਸਿੱਖ ਸੇਵਕਾਂ ਦੇ ਖ਼ੂਨ ਨਾਲ ਮਹੰਤ ਨਰੈਣ ਦਾਸ ਤੇ ਉਸ ਦੇ ਗੁੰਡਿਆਂ ਨੇ ਗੁਰਦੁਆਰਾ ਜਨਮ ਅਸਥਾਨ ਨੂੰ ਲੱਥਪਥ ਕਰ ਦਿੱਤਾ। ਇਹ ਗੁਰਦੁਆਰਾ ਸਾਹਿਬਾਨ ਦੀ ਸੁਤੰਤਰਤਾ, ਅਜ਼ਾਦੀ ਲਈ ਕੀਤਾ ਗਿਆ ਸੱਤਿਆਗ੍ਰਹਿ ਸੀ। ਜਬਰ-ਜ਼ੁਲਮ ਤੇ ਅੱਤਿਆਚਾਰ ਦੇ ਵਿਰੁੱਧ ਸਤਿ-ਸੰਤੋਖ, ਸਬਰ ਦੇ ਧਾਰਨੀ ਹੋ ਸ਼ਾਂਤਮਈ ਰਹਿ ਕੇ ਕੀਤਾ ਗਿਆ, ਵਿਦਰੋਹ, ਰੋਸ ਤੇ ਰੋਹ ਸੀ।

ਮਹੰਤ ਨਰੈਣ ਦਾਸ ਦੇ ਬਦਮਾਸ਼ਾਂ ਦੇ ਜਬਰ-ਜ਼ੁਲਮ ਦੀ ਇੰਤਹਾ-ਚਰਮਸੀਮਾਂ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ 'ਤੇ ਬੈਠਾ ਗ੍ਰੰਥੀ ਸਿੰਘ ਵੀ ਸ਼ਹੀਦ ਹੋ ਗਿਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ 'ਚ ਵੀ ਗੋਲੀਆਂ ਲੱਗੀਆਂ, ਜਿਸ ਨੂੰ 'ਸ਼ਹੀਦੀ ਬੀੜ' ਕਿਹਾ ਜਾਂਦਾ ਹੈ। ਨਨਕਾਣਾ ਸਾਹਿਬ ਦੇ ਸਾਕੇ ਸਮੇਂ ਗੁਰਸਿੱਖਾਂ ਦੇ ਸਤਿ-ਸਿਦਕ, ਸਬਰ ਦੀ ਪਰਖ ਹੋਈ। ਗੁਰੂ ਕੇ ਲਾਲਾਂ ਨੇ 'ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥' ਦੇ ਮਹਾਂਵਾਕ ਨੂੰ ਪ੍ਰਤੱਖ ਕਰ ਦਿਖਾਇਆ। ਇਹ ਸ਼ਹੀਦਾਂ ਦੇ ਪਵਿੱਤਰ ਖ਼ੂਨ ਸਦਕਾ ਹੀ ਅੰਗਰੇਜ਼ ਰਾਜ ਕਾਲ ਸਮੇਂ ਸੁਤੰਤਰ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਹੋਂਦ 'ਚ ਆਈ, ਜਿਸ ਨੂੰ ਸਿੱਖ ਪਾਰਲੀਮੈਂਟ ਹੋਣ ਦਾ ਮਾਣ-ਸਤਿਕਾਰ ਹਾਸਲ ਹੈ। ਇਸ ਦੁਖਾਂਤਕ ਸਾਕੇ ਨੂੰ ਸ਼ਬਦੀ ਰੂਪ ਨਹੀਂ ਦਿੱਤਾ ਜਾ ਸਕਦਾ। ਅੰਮ੍ਰਿਤ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ 'ਤੇ ਦਰਸ਼ਨ-ਦੀਦਾਰ ਕਰ ਰਹੇ ਸ਼ਾਂਤਮਈ ਗੁਰਸਿੱਖਾਂ 'ਤੇ ਜਦੋਂ ਮਹੰਤ ਤੇ ਉਸ ਦੇ ਗੁੰਡਿਆਂ ਨੇ ਗੋਲੀਆਂ ਦਾ ਮੀਂਹ ਵਰਸਾਇਆ ਹੋਵੇਗਾ, ਕਿਤਨੀ ਕਰੁਣਾਮਈ-ਦੁਖਦਾਈ ਘੜੀ ਹੋਵੇਗੀ- ਕੇਵਲ ਕਲਪਨਾ ਹੀ ਕੀਤੀ ਜਾ ਸਕਦੀ ਹੈ। ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਨੇ ਆਪਣੇ ਪਾਕ-

ਪਵਿੱਤਰ ਖ਼ੂਨ ਨਾਲ ਮਹੰਤਾਂ ਦੇ ਪਾਪਾਂ ਨਾਲ ਗੰਧਲੀ ਹੋਈ ਧਰਤੀ ਨੂੰ ਧੋ ਕੇ ਪਵਿੱਤਰ ਕਰ ਦਿੱਤਾ। ਕੋਮਲ-ਦਿਲ ਕਵੀ ਚਰਨ ਸਿੰਘ ਸਫ਼ਰੀ ਦੇ ਬੋਲ ਹਨ:-

*ਸੜਦੇ ਜੰਡ ਨੇ ਪੁੱਛਿਆ ਭੱਠ ਕੋਲੋਂ - ਸੜਨ ਵਾਲਾ ਕੀ ਸੜ ਕੇ ਮਰ ਗਿਆ ਏ?*
*ਭਖਦੇ ਭੱਠ ਨੇ ਅੱਗੋਂ ਜੁਆਬ ਦਿੱਤਾ, ਉਹ ਤਾਂ ਮੈਨੂੰ ਵੀ ਠੰਡਿਆਂ ਕਰ ਗਿਆ ਏ...*

ਕਿਤਨੇ ਸਬਰ, ਸਹਿਜ ਸੀਤਲਤਾ ਦੇ ਧਾਰਨੀ ਹੋਣਗੇ ਗੁਰੂ-ਘਰ ਦੇ ਪਰਵਾਨੇ-ਗੁਰਸਿੱਖ ਜਿਨ੍ਹਾਂ ਨੂੰ ਜਿੰਦਾ ਜੰਡ ਨਾਲ ਬੰਨ੍ਹ, ਭੱਠ ਵਿਚ ਸੁੱਟ ਸਾੜਿਆ ਗਿਆ ਪਰ ਕਿਸੇ ਨੇ ਸੀ ਨਹੀਂ ਉਚਾਰੀ। ਗੁਰਦੁਆਰਾ ਜਨਮ-ਅਸਥਾਨ ਦੇ ਨਜ਼ਦੀਕ ਸਥਿਤ ਸ਼ਹੀਦੀ ਖੂਹ ਤੇ ਜੰਡ ਦਾ ਦਰੱਖਤ ਸ਼ਹੀਦਾਂ ਦੀ ਸ਼ਹੀਦੀ ਦਾਸਤਾਨ ਬਿਆਨ ਕਰਦਾ ਹੈ। ਜੰਡ ਦੇ ਦਰੱਖਤ ਦੀ ਸਾਂਭ-ਸੰਭਾਲ ਹੋਣੀ ਜ਼ਰੂਰੀ ਹੈ।ਅਪ੍ਰੈਲ, ੧੯੨੧ 'ਚ ਮਹੰਤ ਨਰੈਣ ਦਾਸ ਤੇ ਉਸ ਦੇ ਚਾਟੜਿਆਂ 'ਤੇ ਮੁਕੱਦਮਾ ਚਲਣਾ ਸ਼ੁਰੂ ਹੋਇਆ। ੧੨ ਅਕਤੂਬਰ, ੧੯੨੧ ਨੂੰ ਮਹੰਤ ਨਰੈਣ ਦਾਸ ਤੇ ਉਸ ਦੇ ੭ ਸਾਥੀਆਂ ਨੂੰ ਮੌਤ ਦੀ ਸਜ਼ਾ, ੮ ਸਾਥੀਆਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ, ਪਰ ਹਾਈਕੋਰਟ ਨੇ ਮਹੰਤ ਦੀ ਮੌਤ ਦੀ ਸਜ਼ਾ ਉਮਰ ਕੈਦ 'ਚ ਤਬਦੀਲ ਕਰ ਦਿੱਤੀ। ਪਰ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਜੀ ਦੀ ਇਤਿਹਾਸਿਕ ਇਮਾਰਤ, ਵਿਸ਼ਾਲ ਦਰਸ਼ਨੀ ਡਿਉੜੀ ਤੇ ਖੁੱਲ੍ਹਾ ਵਿਹੜਾ ਸਮੇਂ-ਸਥਾਨ ਤੋਂ ਸੁਤੰਤਰ ਸ੍ਰੀ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਨੂੰ ਅੱਜ ਵੀ ਰੂਪਮਾਨ ਕਰਦੇ ਹਨ। ਇਹ ਸਾਕੇ ਸਿੱਖੀ-ਸਿਦਕ, ਸਬਰ, ਸਾਹਸ ਤੇ ਸ਼ਹਾਦਤ ਨੂੰ ਪ੍ਰਤੱਖ ਤੌਰ 'ਤੇ ਰੂਪਮਾਨ ਕਰਦੇ ਹਨ। ਲੋੜ ਹੈ, ਇਨ੍ਹਾਂ ਤੋਂ ਪ੍ਰੇਰਨਾ ਲੈ ਸਿੱਖ ਜੀਵਨ ਜਾਂਚ 'ਚ ਸਤਿ-ਸੰਤੋਖ ਦੇ ਧਾਰਨੀ ਹੋ ਸਮੇਂ ਦੇ ਹਾਣੀ ਹੋਣ ਦੀ!

ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ 'ਚ ਸਥਾਪਿਤ ਕੀਤਾ ਅਤੇ ਸ਼ਹੀਦੀ ਜੀਵਨ ਪੁਸਤਕ ਉਚੇਚੇ ਤੌਰ 'ਤੇ ਲਿਖਵਾਈ, ਜਿਸ ਵਿਚ ੮੬ ਸ਼ਹੀਦਾਂ ਦਾ ਜੀਵਨ ਵਰਣਨ ਕੀਤਾ ਗਿਆ।

ਦੇਸ਼ ਵੰਡ ਸਮੇਂ ਤਕ ਗੁਰਦੁਆਰਾ ਨਨਕਾਣਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁ:ਪ੍ਰ:ਕਮੇਟੀ ਕਰਦੀ ਰਹੀ ਪਰ ਦੇਸ਼ ਦੇ ਬਟਵਾਰੇ ਨਾਲ ਜਿੱਥੇ ਸਿੱਖਾਂ ਦਾ ਬੇਸ਼ੁਮਾਰ ਜਾਨੀ ਤੇ ਮਾਲੀ ਨੁਕਸਾਨ ਹੋਇਆ, ਉਸ ਦੇ ਨਾਲ ਜਿੰਦ-ਜਾਨ ਤੋਂ ਪਿਆਰੇ ਗੁਰਦੁਆਰੇ-ਗੁਰਧਾਮਾਂ ਤੋਂ ਵੀ ਸਿੱਖ ਵਿਛੜ ਗਏ। ਵਿਛੋੜੇ ਦੇ ਨਾਸੂਰ ਨੂੰ ਭਰਨ ਵਾਸਤੇ ਹਰ ਸਿੱਖ ਸਵੇਰੇ-ਸ਼ਾਮ ਇਨ੍ਹਾਂ ਗੁਰਦੁਆਰਿਆਂ-ਗੁਰਧਾਮਾਂ ਦੇ ਦਰਸ਼ਨ-ਦੀਦਾਰ ਲਈ ਅਰਜੋਈ-ਜੋਦੜੀ ਕਰਦਾ ਹੈ।

ਜਿਸ ਧਰਤ ਸੁਹਾਵੀ ਤੋਂ 'ਨਾਨਕ ਨਿਰਮਲ ਪੰਥ' ਦਾ ਆਗਾਜ਼ ਹੋਇਆ,

**(ਬਾਕੀ ਸਫ਼ਾ ੭੫ 'ਤੇ)**

*ਇਤਿਹਾਸਿਕ ਗੁਰ-ਅਸਥਾਨ:੧੫*

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

**ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਸੁਰਸਿੰਘ (ਤਰਨਤਾਰਨ)**:** ਸੁਰਸਿੰਘ, ਜ਼ਿਲ੍ਹਾ ਤਰਨਤਾਰਨ ਦਾ ਇਕ ਇਤਿਹਾਸਿਕ ਪਿੰਡ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਰਵਾਇਤ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇੱਥੇ ਆਪਣੇ ਸਿੱਖ ਭਾਈ ਲਾਲ ਜੀ ਦੀ ਰਿਹਾਇਸ਼ ਵਿਖੇ ਠਹਿਰੇ ਸਨ। ਪ੍ਰਮੁੱਖ ਸਿੱਖ ਭਾਈ ਬਿਧੀ ਚੰਦ ਅਤੇ ਭਾਈ ਮਹਾਂ ਸਿੰਘ ਦਾ ਵੀ ਇਸ ਪਿੰਡ ਨਾਲ ਗੂੜ੍ਹਾ ਸੰਬੰਧ ਹੈ।

## ਜ਼ਿਲ੍ਹਾ ਗੁਰਦਾਸਪੁਰ**

**੧. ਗੁਰਦੁਆਰਾ ਗੁਰੂ ਕੇ ਮਹਿਲ ਸ੍ਰੀ ਹਰਿਗੋਬਿੰਦਪੁਰ :** ਜ਼ਿਲ੍ਹਾ ਗੁਰਦਾਸਪੁਰ ਦੇ ਨਗਰ ਸ੍ਰੀ ਹਰਿਗੋਬਿੰਦਪੁਰ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਗੁਰੂ ਕੇ ਮਹਿਲ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਸਾਹਿਬ ਤੋਂ ਇੱਥੇ ਪਧਾਰੇ ਸਨ।

**੨. ਗੁਰਦੁਆਰਾ ਦਮਦਮਾ ਸਾਹਿਬ, ਸ੍ਰੀ ਹਰਿਗੋਬਿੰਦਪੁਰ:** ਗੁਰਦੁਆਰਾ ਦਮਦਮਾ ਸਾਹਿਬ, ਸ੍ਰੀ ਹਰਿਗੋਬਿੰਦਪੁਰ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਸਾਹਿਬ ਭਗਵਾਨ ਦਾਸ ਨਾਲ ਲੜਾਈ ਉਪਰੰਤ ਠਹਿਰੇ ਸਨ।

**੩. ਗੁਰੂ ਕੀ ਮਸੀਤ, ਸ੍ਰੀ ਹਰਿਗੋਬਿੰਦਪੁਰ:** ਸ੍ਰੀ ਹਰਿਗੋਬਿੰਦਪੁਰ ਵਿਖੇ ਜਿਸ ਅਸਥਾਨ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਮੁਸਲਮਾਨ ਸ਼ਰਧਾਲੂਆਂ ਦੀ ਬੰਦਗੀ ਲਈ ਮਸੀਤ ਬਣਵਾਈ ਸੀ, ਉਸ ਨੂੰ ਅੱਜਕਲ੍ਹ ਗੁਰੂ ਕੀ ਮਸੀਤ ਕਿਹਾ ਜਾਂਦਾ ਹੈ।

**੪. ਗੁਰਦੁਆਰਾ ਸਾਹਿਬ ਗ੍ਰੰਥੀਆਂ, ਸ੍ਰੀ ਹਰਿਗੋਬਿੰਦਪੁਰ:** ਸ੍ਰੀ ਹਰਿਗੋਬਿੰਦਪੁਰ ਵਿਖੇ ਬਰਨੇ ਵਾਲੀ ਧਰਮਸ਼ਾਲਾ ਵਿਖੇ ਗੁਰਦੁਆਰਾ ਸਾਹਿਬ ਗ੍ਰੰਥੀਆਂ ਸੁਸ਼ੋਭਿਤ ਹੈ। ਸਥਾਨਕ ਰਵਾਇਤ ਅਨੁਸਾਰ ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗ੍ਰੰਥੀ ਸਿੰਘਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਦੇਣ ਲਈ ਕੇਂਦਰ ਦੀ ਸਥਾਪਨਾ ਕੀਤੀ ਸੀ।

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

*** ਜ਼ਿਲ੍ਹਾ ਤਰਨਤਾਰਨ ਤੇ ਗੁਰਦਾਸਪੁਰ ਦੇ ਹੋਰ ਗੁਰਦੁਆਰੇ ਸਾਹਿਬਾਨ ਅੰਕ ਨਵੰਬਰ ੨੦੧੧ ਅਤੇ ਰੂਪ ਨਗਰ ਦੇ ਜਨਵਰੀ ੨੦੧੧ ਵਿਚ ਛਪ ਚੁੱਕੇ ਹਨ।*

**ਗੁਰਦੁਆਰਾ ਸ੍ਰੀ ਭਵਿੱਖਤਗੜ੍ਹ ਸਾਹਿਬ, ਸੁਮਲਾਹ (ਰੂਪ ਨਗਰ)**:** ਗੁਰਦੁਆਰਾ ਸ੍ਰੀ ਭਵਿੱਖਤਗੜ੍ਹ ਸਾਹਿਬ ਜ਼ਿਲ੍ਹਾ ਰੂਪ ਨਗਰ ਤਹਿਸੀਲ ਸ੍ਰੀ ਅਨੰਦਪੁਰ ਸਾਹਿਬ ਦੇ ਪਿੰਡ ਸੁਮਲਾਹ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ੯ ਮਹੀਨੇ ਰਹੇ ਅਤੇ ਬਿਲਾਸਪੁਰ ਦੇ ਰਾਜੇ ਨੂੰ ਪ੍ਰੇਰਨਾ ਦੇ ਕੇ ਉਸ ਕੋਲੋਂ ਸਰੋਵਰ ਦੀ ਕਾਰ ਸੇਵਾ ਕਰਵਾਈ।

## ਜ਼ਿਲ੍ਹਾ ਸੰਗਰੂਰ

**੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਅਕੋਈ :** ਗੁਰਦੁਆਰਾ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਪੰਜਾਬ ਦੇ ਜ਼ਿਲ੍ਹਾ ਸੰਗਰੂਰ ਦੇ ਪਿੰਡ ਅਕੋਈ ਵਿਚ ਸਥਿਤ ਹੈ। ਗੁਰੂ ਸਾਹਿਬ ਆਪਣੀ ਮਾਲਵਾ ਫੇਰੀ ਸਮੇਂ ਇਸ ਪਿੰਡ ਵਿਚ ਪਹੁੰਚੇ ਸਨ ਅਤੇ ਇੱਥੇ ਆਪ ਜੀ ਦੇ ਸ਼ਰਧਾਲੂ ਸਿੱਖ ਭਾਈ ਮਾਨਕ ਚੰਦ ਨੇ ਆਪ ਜੀ ਦੀ ਬਹੁਤ ਆਉ-ਭਗਤ ਕੀਤੀ ਸੀ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਪਿੰਡ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਇਹ ਪਿੰਡ ਸੰਗਰੂਰ-ਲੁਧਿਆਣਾ ਸੜਕ ਤੋਂ ੧ ਕਿਲੋਮੀਟਰ ਅਤੇ ਰੇਲਵੇ ਸਟੇਸ਼ਨ ਸੰਗਰੂਰ ਤੋਂ ੪ ਕਿਲੋਮੀਟਰ ਦੀ ਦੂਰੀ 'ਤੇ ਹੈ।

**੨. ਗੁਰਦੁਆਰਾ ਝਿੜਾ ਸਾਹਿਬ, ਕਾਂਝਲਾ :** ਜ਼ਿਲ੍ਹਾ ਸੰਗਰੂਰ ਦੇ ਬਲਾਕ ਧੂਰੀ ਵਿਚ ਪਿੰਡ ਕਾਂਝਲਾ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਝਿੜਾ ਸਾਹਿਬ ਸੁਸ਼ੋਭਿਤ ਹੈ।

**੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਖੁਰਾਣਾ:** ਪੰਜਾਬ ਦੇ ਜ਼ਿਲ੍ਹਾ ਸੰਗਰੂਰ ਦੇ ਪਿੰਡ ਖੁਰਾਣਾ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਮਾਲਵਾ ਫੇਰੀ ਸਮੇਂ ਆਏ ਸਨ। ਇੱਥੇ ਆ ਕੇ ਗੁਰੂ ਸਾਹਿਬ ਜਿਸ ਅਸਥਾਨ 'ਤੇ ਬਿਰਾਜੇ ਸਨ ਉਸ ਜਗ੍ਹਾ 'ਤੇ 'ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ' ਸੁਸ਼ੋਭਿਤ ਹੈ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਖੁਰਾਣੀ:** ਪੰਜਾਬ ਦੇ ਜ਼ਿਲ੍ਹਾ ਸੰਗਰੂਰ ਦੇ ਪਿੰਡ ਅਕੋਈ ਤੋਂ ਚਾਰ ਕੋਹ ਦੂਰ ਪਿੰਡ ਖੁਰਾਣੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਆ ਕੇ ਗੁਰੂ ਸਾਹਿਬ ਜਿਸ ਅਸਥਾਨ 'ਤੇ ਬਿਰਾਜੇ ਸਨ ਉੱਥੇ 'ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ' ਸੁਸ਼ੋਭਿਤ ਹੈ।

**੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਘਨੌਰ ਜੱਟਾਂ:** ਪੰਜਾਬ ਦੇ ਜ਼ਿਲ੍ਹਾ

ਸੰਗਰੂਰ ਦੇ ਬਲਾਕ ਸੁਨਾਮ ਵਿਖੇ ਪਿੰਡ ਘਨੌਰ ਜੱਟਾਂ ਦੇ ਨੇੜੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ।

**੬. ਗੁਰਦੁਆਰਾ ਜੰਡਸਰ ਸਾਹਿਬ, ਮੰਗਵਾਲ :** ਜ਼ਿਲ੍ਹਾ ਸੰਗਰੂਰ ਦੇ ਪਿੰਡ ਮੰਗਵਾਲ ਵਿਖੇ ਗੁਰਦੁਆਰਾ ਨਾਨਕਿਆਣਾ ਸਾਹਿਬ ਦੇ ਨਜ਼ਦੀਕ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਜੰਡਸਰ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਜੀ ਨੇ ਜੰਡ ਦੇ ਦਰੱਖਤ ਨਾਲ ਆਪਣਾ ਘੋੜਾ ਬੰਨ੍ਹਿਆ ਸੀ।

**੭. ਗੁਰਦੁਆਰਾ ਸਾਹਿਬ ਅਕਾਲ ਬੁੰਗਾ ਪਾਤਸ਼ਾਹੀ ਛੇਵੀਂ, ਨਾਗਰਾ :** ਜ਼ਿਲ੍ਹਾ ਸੰਗਰੂਰ ਵਿਚ ਭਵਾਨੀਗੜ੍ਹ-ਸਮਾਣਾ ਮਾਰਗ ਤੋਂ ਇਕ ਕਿਲੋਮੀਟਰ ਦੀ ਦੂਰੀ ’ਤੇ ਪਿੰਡ ਨਾਗਰਾ ਸਥਿਤ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਅਕਾਲ ਬੁੰਗਾ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਡਾ. ਰਤਨ ਸਿੰਘ ਜੱਗੀ ਦੇ ਸਿੱਖ ਪੰਥ ਵਿਸ਼ਵਕੋਸ਼ ਅਨੁਸਾਰ ਗੁਰੂ ਸਾਹਿਬ, ਮਹਿਰਾਜ ਦੀ ਲੜਾਈ ਤੋਂ ਬਾਅਦ ਸ੍ਰੀ ਅੰਮ੍ਰਿਤਸਰ ਵਾਪਸ ਜਾਂਦਿਆਂ ਰਸਤੇ ਵਿਚ ਇੱਥੇ ਠਹਿਰੇ ਸਨ। ਇਸ ਪਿੰਡ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ।

**੮. ਗੁਰਦੁਆਰਾ ਸਾਹਿਬ ਬਹਿਰੂਨੀ ਪਾਤਸ਼ਾਹੀ ਛੇਵੀਂ, ਭਦੌੜ:** ਜ਼ਿਲ੍ਹਾ ਸੰਗਰੂਰ ਦੇ ਸ਼ਹਿਰ ਬਰਨਾਲਾ ਤੋਂ ੨੫ ਕਿਲੋਮੀਟਰ ਦੂਰ ਇਕ ਨਗਰ ਭਦੌੜ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ‘ਗੁਰਦੁਆਰਾ ਸਾਹਿਬ, ਬਹਿਰੂਨੀ ਪਾਤਸ਼ਾਹੀ ਛੇਵੀਂ’ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਨਗਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

## ਜ਼ਿਲ੍ਹਾ ਹੁਸ਼ਿਆਰਪੁਰ

**੧. ਗੁਰਦੁਆਰਾ ਟਾਹਲੀ ਸਾਹਿਬ, ਮੂਣਕ ਕਲਾਂ :** ਜ਼ਿਲ੍ਹਾ ਹੁਸ਼ਿਆਰਪੁਰ ਦੀ ਸਬ-ਤਹਿਸੀਲ ਟਾਂਡਾ ਉੜਮੁੜ ਤੋਂ ੬ ਕਿਲੋਮੀਟਰ ਦੂਰ ਪਿੰਡ ਮੂਣਕ ਕਲਾਂ ਹੈ। ਇਸ ਪਿੰਡ ਦੇ ਬਾਹਰਵਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਟਾਹਲੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੇ ਚੋਣਵੇਂ ਸਿੱਖਾਂ ਨਾਲ ਇੱਥੇ ਸ਼ਿਕਾਰ ਖੇਡਣ ਆਉਣ ਸਮੇਂ ਇਕ ਰਾਤ ਰੁਕੇ ਸਨ। ਇੱਥੇ ਟਾਹਲੀ ਦੇ ਦਰੱਖਤ ਨਾਲ ਗੁਰੂ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ ਅਤੇ ਗੁਰੂ ਸਾਹਿਬ ਦੀ ਛੋਹ ਪ੍ਰਾਪਤ ਪੁਰਾਤਨ ਬਾਉਲੀ ਅੱਜ ਵੀ ਮੌਜੂਦ ਹੈ।

**੨. ਗੁਰਦੁਆਰਾ ਤੰਬੂ ਸਾਹਿਬ, ਆਲਮਪੁਰ:** ਜ਼ਿਲ੍ਹਾ ਹੁਸ਼ਿਆਰਪੁਰ ਵਿਚ ਆਲਮਪੁਰ

ਨਾਂ ਦਾ ਪਿੰਡ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸ਼ਿਕਾਰ ਖੇਡਣ ਸਮੇਂ ਕੁਝ ਦਿਨਾਂ ਲਈ ਰੁਕੇ ਸਨ। ਇੱਥੇ ਜਿਸ ਥਾਂ 'ਤੇ ਗੁਰੂ ਸਾਹਿਬ ਜੀ ਨੇ ਆਪਣਾ ਤੰਬੂ ਲਾਇਆ ਉਸ ਥਾਂ 'ਤੇ ਅੱਜ ਗੁਰਦੁਆਰਾ ਤੰਬੂ ਸਾਹਿਬ ਸੁਸ਼ੋਭਿਤ ਹੈ।

**੩. ਗੁਰਦੁਆਰਾ ਗਰਨਾ ਸਾਹਿਬ, ਬੋਦਲ:** ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿੰਡ ਬੋਦਲ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਗਰਨਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕਰਤਾਰਪੁਰ ਸਾਹਿਬ ਤੋਂ ਸ਼ਿਕਾਰ ਖੇਡਣ ਲਈ ਇੱਥੇ ਆਏ ਤਾਂ ਗਰਨੇ ਦੇ ਦਰੱਖਤ ਹੇਠਾਂ ਅਰਾਮ ਕਰਨ ਲਈ ਬਿਰਾਜੇ ਸਨ। ਉਹ ਇਤਿਹਾਸਿਕ ਗਰਨੇ ਦਾ ਦਰੱਖਤ ਅੱਜ ਵੀ ਮੌਜੂਦ ਹੈ।

**੪. ਗੁਰਦੁਆਰਾ ਸਾਹਿਬ ਜਾਹਿਰਾ ਜ਼ਹੂਰ, ਪੁਰਹੀਰਾਂ :** ਜ਼ਿਲ੍ਹਾ ਹੁਸ਼ਿਆਰਪੁਰ ਦੇ ਨਗਰ ਪੁਰਹੀਰਾਂ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਜਾਹਿਰਾ ਜ਼ਹੂਰ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਬੋਦਲ ਤੋਂ ਕੀਰਤਪੁਰ ਸਾਹਿਬ ਜਾਂਦੇ ਸਮੇਂ ਇੱਥੇ ਠਹਿਰੇ ਸਨ।

**੫. ਗੁਰਦੁਆਰਾ ਸਾਹਿਬ ਗੁਰੂ ਕੀ ਟਾਹਲੀਆਂ, ਗੋਂਦਪੁਰ :** ਜ਼ਿਲ੍ਹਾ ਹੁਸ਼ਿਆਰਪੁਰ ਦੇ ਬਲਾਕ ਮਾਹਲਪੁਰ ਅਤੇ ਤਹਿਸੀਲ ਗੜ੍ਹਸ਼ੰਕਰ ਵਿਚ ਇਕ ਪਿੰਡ ਗੋਂਦਪੁਰ ਸਥਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪੁਰਹੀਰਾਂ ਤੋਂ ਕੀਰਤਪੁਰ ਸਾਹਿਬ ਜਾਣ ਸਮੇਂ ਇੱਥੇ ਠਹਿਰੇ ਸਨ। ਗੁਰੂ ਸਾਹਿਬ ਜੀ ਦੀ ਆਮਦ ਦੀ ਪਵਿੱਤਰ ਯਾਦ ਵਜੋਂ ਇੱਥੇ ਗੁਰਦੁਆਰਾ ਸਾਹਿਬ ਗੁਰੂ ਕੀ ਟਾਹਲੀਆਂ ਸੁਸ਼ੋਭਿਤ ਹੈ।

**੬. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਪੁਲਪੁਖਤਾ:** ਜ਼ਿਲ੍ਹਾ ਹੁਸ਼ਿਆਪੁਰ ਦੇ ਬਲਾਕ ਟਾਂਡਾ ਵਿਖੇ ਪਿੰਡ ਪੁਲਪੁਖਤਾ ਸਥਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**੭. ਗੁਰਦੁਆਰਾ ਦਮਦਮਾ ਸਾਹਿਬ, ਉੱਚੀ ਬੱਸੀ :** ਗੁਰਦੁਆਰਾ ਦਮਦਮਾ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਹੁਸ਼ਿਆਰਪੁਰ ਦੇ ਬਲਾਕ ਦਸੂਹਾ ਤੋਂ ੬ ਕਿਲੋਮੀਟਰ ਦੂਰ ਪਿੰਡ ਉੱਚੀ ਬੱਸੀ ਵਿਖੇ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕਰਤਾਪੁਰ ਸਾਹਿਬ ਤੋਂ ਚੱਲ ਕੇ ਮਿਆਣੀ, ਟਾਂਡਾ, ਮੂਨਕਾਂ ਅਤੇ ਗਰਨਾ ਸਾਹਿਬ ਆਦਿ ਤੋਂ ਹੁੰਦੇ ਹੋਏ ਰਸਤੇ ਵਿਚ ਅਰਾਮ ਕਰਨ ਲਈ ਇੱਥੇ ਰੁਕੇ ਸਨ। ਇੱਥੇ ਗੁਰੂ ਸਾਹਿਬ ਨੇ ਬੇਰੀ ਦੇ ਜਿਸ ਦਰੱਖਤ ਨਾਲ ਆਪਣਾ ਘੋੜਾ ਬੰਨ੍ਹਿਆ ਸੀ, ਉਹ ਅੱਜ ਵੀ ਮੌਜੂਦ ਹੈ।

## ਜ਼ਿਲ੍ਹਾ ਫਤਿਹਗੜ੍ਹ ਸਾਹਿਬ

**੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਸੌਂਟੀ:** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਬਲਾਕ ਅਮਲੋਹ ਦਾ ਇਕ ਪਿੰਡ ਸੌਂਟੀ ਹੈ, ਜਿਸ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਸਿੱਖਾਂ ਨੂੰ ਸ਼ਸਤਰ ਵਿੱਦਿਆ ਦਿੰਦੇ ਸਨ। ਗੁਰਦੁਆਰਾ ਸਾਹਿਬ ਦੇ ਨਾਂ ਨਾਲ ਰਿਆਸਤ ਨਾਭਾ ਵੱਲੋਂ ਜ਼ਮੀਨ ਵੀ ਲਗਾਈ ਗਈ ਸੀ। ਇਸ ਅਸਥਾਨ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਇਤਿਹਾਸਿਕ ਸ਼ਸਤਰਾਂ ਦੇ ਦਰਸ਼ਨ ਵੀ ਕੀਤੇ ਜਾ ਸਕਦੇ ਹਨ।

**੨. ਗੁਰਦੁਆਰਾ ਸਾਹਿਬ ਅਨਜਾਣ ਰੁੱਖ, ਭਾਮੀਆ :** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਬਲਾਕ ਖਮਾਣੋਂ ਦਾ ਇਕ ਪਿੰਡ ਭਾਮੀਆ ਹੈ, ਜਿਸ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਅਨਜਾਣ ਰੁੱਖ ਸੁਸ਼ੋਭਿਤ ਹੈ।

**੩. ਗੁਰਦੁਆਰਾ ਹਰਿਗੋਬਿੰਦ ਸਾਹਿਬ, ਮੰਡੀ ਗੋਬਿੰਦਗੜ੍ਹ :** ਮੰਡੀ ਗੋਬਿੰਦਗੜ੍ਹ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੀ ਸਬ-ਤਹਿਸੀਲ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਹਰਿਗੋਬਿੰਦ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਜੀ ਗਵਾਲੀਅਰ ਦੇ ਕਿਲ੍ਹੇ ਤੋਂ ਰਿਹਾਅ ਹੋਣ ਤੋਂ ਬਾਅਦ ਆਗਰਾ, ਨਾਨਕਮਤਾ, ਦਿੱਲੀ, ਸੋਨੀਪਤ, ਪਾਣੀਪਤ, ਕਰਨਾਲ, ਕੁਰੂਕਸ਼ੇਤਰ, ਅੰਬਾਲੇ, ਨਥਾਣੇ, ਸ਼ੰਭੂ ਤੋਂ ਹੁੰਦੇ ਹੋਏ ਇੱਥੇ ਪਹੁੰਚੇ ਸਨ। ਇੱਥੇ ਗੁਰੂ ਸਾਹਿਬ ਨੇ ਜਿਸ ਪਵਿੱਤਰ ਢਾਬ ਵਿਚ ਇਸ਼ਨਾਨ ਕੀਤਾ ਸੀ, ਉਸ ਜਗ੍ਹਾ ਅੱਜ ਸੁੰਦਰ ਸਰੋਵਰ ਸੁਸ਼ੋਭਿਤ ਹੈ।

**੪. ਗੁਰਦੁਅਰਾ ਸ੍ਰੀ ਗੋਬਿੰਦਗੜ੍ਹ ਸਾਹਿਬ, ਰਾਣਵਾਂ:** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਚੰਡੀਗੜ੍ਹ-ਲੁਧਿਆਣਾ ਮਾਰਗ 'ਤੇ ਪਿੰਡ ਰਾਣਵਾਂ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੋਬਿੰਦਗੜ੍ਹ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਮਹਿਰਾਜ ਦੀ ਜੰਗ ਤੋਂ ਬਾਅਦ ਆਪਣੀ ਮਾਲਵੇ ਦੀ ਯਾਤਰਾ ਸਮੇਂ ਇੱਥੇ ਰੁਕੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇੱਥੇ ਆਪਣੇ ਪਵਿੱਤਰ ਚਰਨ ਪਾਏ ਸਨ।

## ਜ਼ਿਲ੍ਹਾ ਪਟਿਆਲਾ

**੧. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਕਮਾਲਪੁਰ :** ਗੁਰਦੁਆਰਾ ਸਾਹਿਬ ਪਾਤ: ਛੇਵੀਂ ਜ਼ਿਲ੍ਹਾ ਪਟਿਆਲਾ ਦੇ ਬਲਾਕ ਸਮਾਣਾ ਦੇ ਕਮਾਲਪੁਰ ਪਿੰਡ ਜੋ ਸੰਗਰੂਰ-

ਪਾਤੜਾਂ ਸੜਕ ਤੋਂ ੬ ਕਿਲੋਮੀਟਰ ਅਤੇ ਰੇਲਵੇ ਸਟੇਸ਼ਨ ਸੁਨਾਮ ਤੋਂ ੩੨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**੨. ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ, ਕਰਹਾਲੀ :** ਜ਼ਿਲ੍ਹਾ ਪਟਿਆਲਾ ਦੇ ਬਲਾਕ ਸਨੌਰ ਵਿਖੇ ਪਟਿਆਲਾ-ਸਮਾਣਾ ਸੜਕ 'ਤੇ ਪਿੰਡ ਕਰਹਾਲੀ ਸਥਿਤ ਹੈ। ਸਿੱਖ ਪੰਥ ਵਿਸ਼ਵਕੋਸ਼ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕੁਰੂਕਸ਼ੇਤਰ ਨੂੰ ਜਾਂਦੇ ਸਮੇਂ ਰਸਤੇ ਵਿਚ ਇੱਥੇ ਭਾਈ ਸਰਮੁਖ ਸਿੰਘ ਦੇ ਘਰ ੪੦ ਦਿਨ ਠਹਿਰੇ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਕਰਹਾਲੀ ਸੁਸ਼ੋਭਿਤ ਹੈ।

**੩. ਗੁਰਦੁਆਰਾ ਸਾਹਿਬ, ਕਰਹਾਲੀ :** ਜ਼ਿਲ੍ਹਾ ਪਟਿਆਲਾ ਦੇ ਬਲਾਕ ਸਨੌਰ ਵਿਖੇ ਪਟਿਆਲਾ-ਸਮਾਣਾ ਸੜਕ 'ਤੇ ਪਿੰਡ ਕਰਹਾਲੀ ਸਥਿਤ ਹੈ। ਸਿੱਖ ਪੰਥ ਵਿਸ਼ਵਕੋਸ਼ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਕੁਰੂਕਸ਼ੇਤਰ ਨੂੰ ਜਾਂਦੇ ਸਮੇਂ ਰਸਤੇ ਵਿਚ ਇੱਥੇ ਠਹਿਰੇ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਕਰਹਾਲੀ ਸੁਸ਼ੋਭਿਤ ਹੈ।

**੪. ਗੁਰਦੁਆਰਾ ਸ੍ਰੀ ਖਿੱਚੜੀ ਸਾਹਿਬ, ਬਲਬੇੜਾ:** ਜ਼ਿਲ੍ਹਾ ਪਟਿਆਲਾ ਦੇ ਪਿੰਡ ਬਲਬੇੜਾ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਖਿੱਚੜੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਨੂੰ ਇਕ ਸ਼ਰਧਾਲੂ ਬੀਬੀ ਨੇ ਖਿੱਚੜੀ ਬਣਾ ਕੇ ਛਕਾਈ ਸੀ। ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ।

## ਜ਼ਿਲ੍ਹਾ ਮੋਗਾ

**੧. ਗੁਰਦੁਆਰਾ ਸਾਹਿਬ ਸਲੀਣਾ/ਸਰ੍ਹੀਣਾ :** ਜ਼ਿਲ੍ਹਾ ਮੋਗਾ ਦੇ ਪਿੰਡ 'ਸਲੀਣਾ' ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸੱਸ-ਸਹੁਰਾ ਸ੍ਰੀ ਨਰੈਣ ਦਾਸ ਅਤੇ ਮਾਤਾ ਦਯਾ ਕੌਰ ਗੁਰਪੁਰੀ ਸਿਧਾਰੇ ਸਨ। ਗੁਰੂ ਸਾਹਿਬ ਜੀ ਆਪ ਇੱਥੇ ਆਏ ਤੇ ਉਨ੍ਹਾਂ ਦੇ ਮ੍ਰਿਤਕ ਸਰੀਰਾਂ ਨੂੰ ਡਰੋਲੀ ਵਿਖੇ ਲਿਜਾ, ਉਨ੍ਹਾਂ ਦੀਆਂ ਅੰਤਿਮ ਰਸਮਾਂ ਆਪਣੇ ਹੱਥੀਂ ਨਿਭਾਈਆਂ।

**੨. ਗੁਰਦੁਆਰਾ ਪਾਤਸ਼ਾਹੀ ਛੇਵੀਂ ਗੁਰੂਸਰ, ਘੱਲ ਕਲਾਂ:** ਜ਼ਿਲ੍ਹਾ ਮੋਗਾ ਦੇ ਪਿੰਡ

ਘੱਲ ਕਲਾਂ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਗੁਰਦੁਆਰਾ ਗੁਰੂਸਰ ਸਾਹਿਬ ਸੁਸ਼ੋਭਿਤ ਹੈ, ਜਿਸ ਨੂੰ 'ਗੁਰਦੁਆਰਾ ਪਾਤਸ਼ਾਹੀ ਛੇਵੀਂ' ਵੀ ਆਖਿਆ ਜਾਂਦਾ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਡਰੋਲੀ ਤੋਂ ਤਖਤੂਪੁਰਾ ਜਾਣ ਸਮੇਂ ਇੱਥੇ ਆਏ ਸਨ।

**੩. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਤਖਤੂਪੁਰਾ:** ਜ਼ਿਲ੍ਹਾ ਮੋਗਾ ਦੇ ਬਲਾਕ ਨਿਹਾਲ ਸਿੰਘ ਵਾਲਾ ਦਾ ਇਕ ਪਿੰਡ ਤਖਤੂਪੁਰਾ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇਸ ਪਿੰਡ ਤਖਤੂਪੁਰਾ ਵਿਚ ਤਿੰਨ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਹਨ ਜਿਨ੍ਹਾਂ ਨੂੰ ਇਕੱਠਿਆਂ ਹੀ 'ਨਾਨਕਸਰ' ਆਖਿਆ ਜਾਂਦਾ ਹੈ। ਇੱਥੇ ਇਕ ਵੱਡਾ ਸਰੋਵਰ ਗੁਰੂ ਸਾਹਿਬਾਨ ਦੀ ਯਾਦ ਨਾਲ ਸੰਬੰਧਿਤ ਹੈ।

**੪. ਗੁਰਦੁਆਰਾ ਥੜ੍ਹਾ ਸਾਹਿਬ, ਮੱਦੋਕੇ**: ਮੱਦੋਕੇ ਜ਼ਿਲ੍ਹਾ ਮੋਗਾ ਦਾ ਇਕ ਪਿੰਡ ਹੈ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਇਸ ਪਿੰਡ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਹਿਲੀ ਵਾਰ ਨਾਨਕਮਤਾ ਤੋਂ ਡਰੋਲੀ ਜਾਣ ਸਮੇਂ ਅਤੇ ਦੂਜੀ ਵਾਰ ਮਹਿਰਾਜ ਦੀ ਜੰਗ ਤੋਂ ਬਾਅਦ ਆਏ ਸਨ। ਇੱਥੇ ਗੁਰੂ ਸਾਹਿਬ ਦੀ ਯਾਦ ਵਿਚ ਗੁਰਦੁਆਰਾ ਥੜ੍ਹਾ ਸਾਹਿਬ ਸੁਸ਼ੋਭਿਤ ਹੈ।

**੫. ਗੁਰਦੁਆਰਾ ਗੁਰੂਸਰ ਸਾਹਿਬ ਪਾਤ: ਛੇਵੀਂ, ਮਹਿਰੋਂ:** ਜ਼ਿਲ੍ਹਾ ਮੋਗਾ ਵਿਖੇ ਇਕ ਪਿੰਡ 'ਮਹਿਰੋਂ' ਹੈ। ਇੱਥੇ ਅੱਜਕਲ੍ਹ ਗੁਰੂ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਗੁਰੂਸਰ, ਪਾਤਸ਼ਾਹੀ ਛੇਵੀਂ' ਬਣਿਆ ਹੋਇਆ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਿੰਡ ਮੱਦੋਕੇ ਤੋਂ ਡਰੋਲੀ ਜਾਂਦੇ ਸਮੇਂ ਇੱਥੇ ਠਹਿਰੇ ਸਨ।

**੬. ਗੁਰਦੁਆਰਾ ਮੰਜੀ ਸਾਹਿਬ, ਪਾਤਸ਼ਾਹੀ ਛੇਵੀਂ, ਵੱਡਾ ਘਰ:** ਜ਼ਿਲ੍ਹਾ ਮੋਗਾ ਦਾ ਇਕ ਪਿੰਡ 'ਵੱਡਾ ਘਰ' ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਡਰੋਲੀ ਤੋਂ ਆਉਂਦੇ ਸਮੇਂ ਇੱਥੇ ਪੰਜ ਦਿਨ ਠਹਿਰੇ ਸਨ। ਇੱਥੇ ਹਰ ਮੱਸਿਆ ਨੂੰ ਮੇਲਾ ਲੱਗਦਾ ਹੈ।

**੭. ਗੁਰਦੁਆਰਾ ਭਾਈ ਕੀ ਸਮਾਧ:** ਜ਼ਿਲ੍ਹਾ ਮੋਗਾ ਦੇ ਬਲਾਕ ਬਾਘਾ ਪੁਰਾਣਾ ਵਿਚ ਇਕ ਪਿੰਡ ਸਮਾਧ ਭਾਈ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪਣੀ ਮਾਲਵਾ ਫੇਰੀ ਦੌਰਾਨ ਪਹੁੰਚੇ ਸਨ। ਗੁਰੂ ਸਾਹਿਬ ਦੀ ਆਮਦ ਦੀ ਯਾਦ ਨੂੰ ਸਦੀਵੀ ਬਣਾਈ ਰੱਖਣ ਲਈ ਉਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ਜਿਸ ਨੂੰ ਗੁਰਦੁਆਰਾ ਭਾਈ ਕੀ ਸਮਾਧ ਕਿਹਾ ਜਾਂਦਾ ਹੈ।

**੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਮਾੜੀ ਮੁਸਤਫ਼ਾ:** ਮੋਗਾ ਤੋਂ ੨੦ ਕਿਲੋਮੀਟਰ ਦੂਰ ਪਿੰਡ 'ਮਾੜੀ ਮੁਸਤਫ਼ਾ' ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ

ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ 'ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ' ਸੁਸ਼ੋਭਿਤ ਹੈ।

**੯. ਗੁਰਦੁਆਰਾ ਮੰਜੀ ਸਾਹਿਬ, ਖੋਸਾ ਕੋਟਲਾ:** ਖੋਸਾ ਕੋਟਲਾ, ਜ਼ਿਲ੍ਹਾ ਮੋਗਾ ਦੇ ਬਲਾਕ ਧਰਮਕੋਟ ਦਾ ਇਕ ਪਿੰਡ ਹੈ। ਇੱਥੇ ਜਿਸ ਜਗ੍ਹਾ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪਣੀ ਮਾਲਵਾ ਫੇਰੀ ਦੌਰਾਨ ਬਿਰਾਜੇ ਸਨ, ਉੱਥੇ ਸੰਗਤਾਂ ਨੇ ਆਪ ਦੀ ਆਮਦ ਦੀ ਯਾਦ ਨੂੰ ਸਦੀਵੀ ਬਣਾਉਂਦਿਆਂ ਗੁਰਦੁਆਰਾ ਮੰਜੀ ਸਾਹਿਬ ਸੁਸ਼ੋਭਿਤ ਕਰ ਦਿੱਤਾ। ਇੱਥੇ ਮਾਘੀ ਅਤੇ ਬਸੰਤ ਪੰਚਮੀ ਵਾਲੇ ਦਿਨ ਜੋੜ-ਮੇਲਾ ਲੱਗਦਾ ਹੈ।

**੧੦. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਝੰਡੇਆਣਾ:** ਜ਼ਿਲ੍ਹਾ ਮੋਗਾ ਦਾ ਇਕ ਪਿੰਡ ਝੰਡੇਆਣਾ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਡਰੋਲੀ ਵਿਖੇ ਠਹਿਰਨ ਸਮੇਂ ਇੱਥੇ ਆਏ ਸਨ।

**੧੧. ਗੁਰਦੁਆਰਾ ਗੁਰੂਸਰ ਸਾਹਿਬ, ਪੱਤੋ ਹੀਰਾ ਸਿੰਘ :** ਜ਼ਿਲ੍ਹਾ ਮੋਗਾ ਦੇ ਪਿੰਡ ਪੱਤੋ ਹੀਰਾ ਸਿੰਘ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤਖਤੂਪੁਰਾ ਤੋਂ ਡਰੋਲੀ ਜਾਣ ਸਮੇਂ ਇੱਥੇ ਆਏ ਸਨ। ਸਾਰੇ ਗੁਰੂ ਸਾਹਿਬਾਨ ਦੀ ਯਾਦ ਵਿਚ ਇਕ ਹੀ ਗੁਰਦੁਆਰਾ 'ਗੁਰੂਸਰ' ਬਣਿਆ ਹੋਇਆ ਹੈ।

**੧੨. ਗੁਰਦੁਆਰਾ ਪਾਤਸ਼ਾਹੀ ਛੇਵੀਂ, ਦੋਧਰ:** ਦੋਧਰ ਜ਼ਿਲ੍ਹਾ ਮੋਗਾ ਦਾ ਇਕ ਪਿੰਡ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਗੁਰੂ ਸਾਹਿਬਾਨ ਦੀ ਆਮਦ ਦੀ ਯਾਦ ਨੂੰ ਸਦੀਵੀ ਬਣਾਈ ਰੱਖਣ ਲਈ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਪਹਿਲੀ ਅਤੇ ਛੇਵੀਂ ਸੁਸ਼ੋਭਿਤ ਹੈ।

**੧੩. ਗੁਰਦੁਆਰਾ ਗੁਰੂਸਰ, ਲੋਪੋ:** ਜ਼ਿਲ੍ਹਾ ਮੋਗਾ ਦੇ ਬਲਾਕ ਨਿਹਾਲ ਸਿੰਘ ਵਾਲਾ ਵਿਚ ਇਕ ਪਿੰਡ ਲੋਪੋ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਇਕ ਪ੍ਰਚਾਰ ਫੇਰੀ ਦੌਰਾਨ ਇਸ ਪਿੰਡ ਆਏ ਸਨ। ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇੱਥੇ 'ਗੁਰਦੁਆਰਾ ਗੁਰੂਸਰ' ਸੁਭਾਇਮਾਨ ਹੈ।

**੧੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਡਰੋਲੀ ਭਾਈ:** ਡਰੋਲੀ ਭਾਈ ਜ਼ਿਲ੍ਹਾ ਮੋਗਾ ਦਾ ਇਕ ਪ੍ਰਮੁੱਖ ਨਗਰ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪਰਮ ਸਿੱਖ ਭਾਈ ਸਾਈਂ ਦਾਸ ਰਹਿੰਦਾ ਸੀ ਜੋ ਕਿ ਰਿਸ਼ਤੇ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਾਂਢੂ ਵੀ ਸੀ।

ਗੁਰੂ ਸਾਹਿਬ ਆਪਣੇ ਜੀਵਨ ਕਾਲ ਦੌਰਾਨ ਇਸ ਨਗਰ ਵਿਚ ਕਈ ਵਾਰ ਆਏ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਦਾ ਜਨਮ ਹੋਇਆ ਸੀ। ਗੁਰੂ ਸਾਹਿਬ ਜੀ ਨੇ ਆਪਣੀ ਧਰਮ ਪਤਨੀ ਮਾਤਾ ਦਮੋਦਰੀ ਜੀ, ਸਹੁਰੇ ਭਾਈ ਨਰੈਣ ਦਾਸ ਜੀ, ਸੱਸ ਮਾਤਾ ਦਯਾ ਕੌਰ ਜੀ, ਸਾਲੀ ਮਾਤਾ ਰਾਮੋ ਜੀ ਅਤੇ ਸਾਂਢੂ ਭਾਈ ਸਾਈਂ ਦਾਸ ਜੀ ਦੇ ਦਿਹਾਂਤ ਉਪਰੰਤ ਉਨ੍ਹਾਂ ਦਾ ਸਸਕਾਰ ਆਪਣੇ ਕਰ-ਕਮਲਾਂ ਨਾਲ ਇੱਥੇ ਹੀ ਕੀਤਾ ਸੀ।

**੧੫. ਗੁਰਦੁਆਰਾ ਦਮਦਮਾ ਸਾਹਿਬ, ਪਾਤਸ਼ਾਹੀ ਛੇਵੀਂ, ਡਰੋਲੀ ਭਾਈ:** ਡਰੋਲੀ ਭਾਈ ਵਿਖੇ ਗੁਰਦੁਆਰਾ ਦਮਦਮਾ ਸਾਹਿਬ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਵਾਨ ਸਜਾਇਆ ਕਰਦੇ ਸਨ।

**੧੬. ਗੁਰਦੁਆਰਾ ਸਾਹਿਬ ਗੁਰੂ ਕਾ ਖੂਹ, ਡਰੋਲੀ ਭਾਈ :** ਡਰੋਲੀ ਭਾਈ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਇਕ ਪੁਰਾਤਨ ਖੂਹ ਅੱਜ ਵੀ ਮੌਜੂਦ ਹੈ। ਇੱਥੇ ਗੁਰਦੁਆਰਾ ਗੁਰੂ ਕਾ ਖੂਹ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਵਿਚ ਗੁਰੂ ਸਾਹਿਬ ਨਾਲ ਸੰਬੰਧਿਤ ਪਵਿੱਤਰ ਨਿਸ਼ਾਨੀਆਂ ਦੇ ਨਾਲ-ਨਾਲ 'ਭਾਈ ਨੰਦ ਚੰਦ ਵਾਲੀ ਬੀੜ' ਵੀ ਸੁਸ਼ੋਭਿਤ ਹੈ।

**੧੭. ਗੁਰਦੁਆਰਾ ਅਟਾਰੀ ਸਾਹਿਬ, ਡਰੋਲੀ ਭਾਈ:** ਗੁਰਦੁਆਰਾ ਅਟਾਰੀ ਸਾਹਿਬ, ਡਰੋਲੀ ਭਾਈ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿੱਖ ਅਤੇ ਦੁਨਿਆਵੀ ਰਿਸ਼ਤੇ ਵਿੱਚੋਂ ਸਾਂਢੂ ਸਾਈਂ ਦਾਸ ਅਤੇ ਸਾਲੀ ਮਾਤਾ ਰਾਮੋ ਜੀ ਨੇ ਪਿੰਡ ਡਰੋਲੀ ਭਾਈ ਵਿਖੇ ਇਕ ਰਿਹਾਇਸ਼ੀ ਅਸਥਾਨ ਬਣਾ ਕੇ ਸਭ ਤੋਂ ਪਹਿਲਾਂ ਗੁਰੂ ਸਾਹਿਬ ਦੇ ਚਰਨ ਪਵਾਉਣ ਦੀ ਵਿਚਾਰ ਕੀਤੀ ਤਾਂ ਗੁਰੂ ਸਾਹਿਬ ਉਨ੍ਹਾਂ ਨੂੰ ਦਰਸ਼ਨ ਦੇਣ ਲਈ ਡਰੋਲੀ ਭਾਈ ਵਿਖੇ ਪਧਾਰੇ। ਉਸੇ ਰਿਹਾਇਸ਼ੀ ਅਸਥਾਨ ਨੂੰ ਅੱਜਕਲ੍ਹ ਗੁਰਦੁਆਰਾ ਅਟਾਰੀ ਸਾਹਿਬ ਕਿਹਾ ਜਾਂਦਾ ਹੈ।

## ਜ਼ਿਲ੍ਹਾ ਫਰੀਦਕੋਟ

**੧. ਗੁਰਦੁਆਰਾ ਦੁਲਾਰਸਰ ਸਾਹਿਬ ਪਾਤ: ਛੇਵੀਂ ਅਤੇ ਦਸਵੀਂ, ਡੋਡ:** ਜ਼ਿਲ੍ਹਾ ਫਰੀਦਕੋਟ ਵਿਚ ਇਕ ਪਿੰਡ ਡੋਡ ਸਥਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਇੱਥੇ ਆਪਣੀ ਮਾਲਵਾ ਫੇਰੀ ਦੌਰਾਨ ਆਏ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦਗਾਰ ਵਜੋਂ ਗੁਰਦੁਆਰਾ ਦੁਲਾਰਸਰ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ।

**੨. ਗੁਰਦੁਆਰਾ ਚੌਂਤਰਾ ਸਾਹਿਬ, ਮਲ੍ਹਾ:** ਜ਼ਿਲ੍ਹਾ ਫਰੀਦਕੋਟ ਦੇ ਨਗਰ ਜੈਤੋ ਦੇ ਨਜ਼ਦੀਕ ਇਕ ਪਿੰਡ ਮਲ੍ਹਾ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ

ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਇੱਥੇ ਤਿੰਨ ਦਿਨ ਠਹਿਰੇ ਸਨ। ਇਸੇ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਪੁੱਤਰੀ ਬੀਬੀ ਵੀਰੋ ਜੀ ਦਾ ਸਹੁਰਾ ਪਰਵਾਰ ਰਹਿੰਦਾ ਸੀ। ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਚੌਂਤਰਾ ਸਾਹਿਬ ਸੁਸ਼ੋਭਿਤ ਹੈ।

## ਹਰਿਆਣਾ

**੧. ਗੁਰਦੁਆਰਾ ਤ੍ਰਿਵੈਣੀ ਸਾਹਿਬ, ਕਰੋਹ ਸਾਹਿਬ:** ਗੁਰਦੁਆਰਾ ਤ੍ਰਿਵੈਣੀ ਸਾਹਿਬ ਜ਼ਿਲ੍ਹਾ ਕੁਰੂਕਸ਼ੇਤਰ ਦੀ ਪਿਹੋਵਾ ਤਹਿਸੀਲ ਦੇ ਪਿੰਡ ਕਰੋਹ ਸਾਹਿਬ ਵਿਖੇ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੇ ਪਵਿੱਤਰ ਚਰਨ ਪਾ ਕੇ ਇਸ ਧਰਤੀ ਨੂੰ ਪਾਵਨ ਕੀਤਾ।

**੨. ਗੁਰਦੁਆਰਾ ਕਰਹਾ ਸਾਹਿਬ, ਪਿਹੋਵਾ:** ਗੁਰਦੁਆਰਾ ਕਰਹਾ ਸਾਹਿਬ ਕੁਰੂਕਸ਼ੇਤਰ ਦੇ ਇਕ ਪਿੰਡ ਪਿਹੋਵਾ ਦੇ ਨੇੜੇ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵੀ ਮੁਬਾਰਕ ਚਰਨ-ਛੋਹ ਪ੍ਰਾਪਤ ਹੈ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ਆਪਣੀ ਪਹਿਲੀ ਉਦਾਸੀ ਦੌਰਾਨ ਆਏ ਸਨ।

**੩. ਗੁਰਦੁਆਰਾ ਸ੍ਰੀ ਬਾਉਲੀ ਸਾਹਿਬ,ਪਿਹੋਵਾ:** ਹਰਿਆਣਾ ਦੇ ਜ਼ਿਲ੍ਹੇ ਕੁਰੂਕਸ਼ੇਤਰ ਦੇ ਸ਼ਹਿਰ ਪਿਹੋਵਾ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੇ ਪਵਿੱਤਰ ਚਰਨ ਪਾ ਕੇ ਇਸ ਧਰਤੀ ਨੂੰ ਪਾਵਨ ਕੀਤਾ।

**੪. ਗੁਰਦੁਆਰਾ ਮੰਜੀ ਸਾਹਿਬ,ਪਿਹੋਵਾ:** ਗੁਰਦੁਆਰਾ ਮੰਜੀ ਸਾਹਿਬ ਜ਼ਿਲ੍ਹਾ ਕੁਰੂਕਸ਼ੇਤਰ ਦੇ ਇਕ ਨਗਰ ਪਿਹੋਵਾ ਵਿਖੇ ਗੁਰਦੁਆਰਾ ਬਾਉਲੀ ਸਾਹਿਬ ਨਜ਼ਦੀਕ ਸੁਸ਼ੋਭਿਤ ਹੈ। ਇਸ ਅਸਥਾਨ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪਣੇ ਮੁਬਾਰਕ ਕਦਮ ਪਾਏ ਸਨ।

**੫. ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਅੰਬਾਲਾ :** ਅੰਬਾਲਾ ਸ਼ਹਿਰ ਵਿਚ ਅੰਬਾਲਾ-ਲੁਧਿਆਣਾ ਸੜਕ 'ਤੇ ਸ੍ਰੀ ਗੁਰੂ ਹਰਿਗੋਬੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਤੋਂ ਵਾਪਸ

ਆਉਂਦੇ ਹੋਏ ਰਸਤੇ ਵਿਚ ਇਸ ਥਾਂ 'ਤੇ ਰੁਕੇ ਸਨ। ਇੱਥੇ ਗੁਰੂ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਇਕ ਬਾਉਲੀ ਅੱਜ ਵੀ ਮੌਜੂਦ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਵੀ ਪ੍ਰਾਪਤ ਹੈ।

**੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਨੌਂਵੀਂ, ਚੀਕਾ :** ਹਰਿਆਣਾ ਦੇ ਕੈਥਲ ਜ਼ਿਲ੍ਹੇ ਦੇ ਪਿੰਡ ਚੀਕਾ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇੱਥੇ ਬਾਬਾ ਗੁਰਦਿੱਤਾ ਜੀ ਦੇ ਚੇਲੇ ਅਲਮਸਤ ਦੀ ਅਰਦਾਸ ਉਪਰੰਤ ਨਾਨਕਮਤਾ ਜਾਂਦੇ ਹੋਏ ਰਸਤੇ ਵਿਚ ਇੱਥੇ ਪਧਾਰੇ ਸਨ। ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ ਚਰਨ ਛੋਹ ਵੀ ਪ੍ਰਾਪਤ ਹੈ।

**੭. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਕੁਰੂਕਸ਼ੇਤਰ :** ਕੁਰੂਕਸ਼ੇਤਰ ਉਹ ਪਵਿੱਤਰ ਧਰਤੀ ਹੈ ਜਿਸ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਾਵਨ ਚਰਨਾਂ ਦੀ ਛੋਹ ਦੋ ਵਾਰ ਪ੍ਰਾਪਤ ਹੋਈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਪਹਿਲੀ ਵਾਰ ਗੁਰੂ-ਘਰ ਦੇ ਦੋਖੀ ਚੰਦੂ ਨੂੰ ਲਾਹੌਰ ਲਿਜਾਂਦੇ ਸਮੇਂ ਅਤੇ ਦੂਜੀ ਵਾਰ ਨਾਨਕਮਤੇ ਤੋਂ ਮੁੜਦੇ ਸਮੇਂ ਗੁਰੂ ਸਾਹਿਬ ਇਸ ਅਸਥਾਨ ਵਿਖੇ ਠਹਿਰੇ ਸਨ।

## ਜੰਮੂ-ਕਸ਼ਮੀਰ

**੧. ਗੁਰਦੁਆਰਾ ਬੰਗਲਾ ਸਾਹਿਬ, ਪਾਤਸ਼ਾਹੀ ਛੇਵੀਂ, ਰਾਜੌਰੀ:** ਰਾਜੌਰੀ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਬੰਗਲਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਬਾਦਸ਼ਾਹ ਜਹਾਂਗੀਰ ਕਸ਼ਮੀਰ ਵਿਖੇ ਇਕੱਠੇ ਹੀ ਪਧਾਰੇ ਸਨ। ਇੱਥੇ ਗੁਰੂ ਸਾਹਿਬ ਜੀ ਨੇ ਜਿੱਥੇ ਆਪਣੇ ਡੇਰੇ ਲਾਏ ਉੱਥੇ ਉਨ੍ਹਾਂ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**੨. ਗੁਰਦੁਆਰਾ ਸਾਹਿਬ ਸ਼ਾਹ ਜੀ ਮਰਗ, ਪੁਲਵਾਮਾ:** ਗੁਰਦੁਆਰਾ ਸਾਹਿਬ ਸ਼ਾਹ ਜੀ ਮਰਗ ਕਸ਼ਮੀਰ ਦੇ ਜ਼ਿਲ੍ਹਾ ਪੁਲਵਾਮਾ ਵਿਚ ਸ਼ੋਪੀਆਂ ਲਾਗੇ ਕਬਲਿੰਮਪੁਰ ਨਦੀ ਦੇ ਕੋਲ ਮੁਗ਼ਲ ਸਰਾਏ ਮਾਰਗ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਅਸਲ ਵਿਚ ਕਬਲਿੰਮਪੁਰ ਗੁਰੂ ਜੀ ਦੇ ਇਕ ਸਿੱਖ ਭਾਈ ਕੱਟੂਸ਼ਾਹ ਦਾ ਪਿੰਡ ਹੈ। ਗੁਰੂ ਸਾਹਿਬ ਨੇ ਆਪਣੀ ਕਸ਼ਮੀਰ ਫੇਰੀ ਦੌਰਾਨ ਕੱਟੂਸ਼ਾਹ ਦੇ ਡੇਰੇ ਪੜਾਅ ਕੀਤਾ। ਇੱਥੇ ਹੀ ਉਨ੍ਹਾਂ ਨੇ ਸੰਗਤਾਂ ਨੂੰ 'ਗਰੀਬ

ਕਾ ਮੂੰਹ ਗੁਰੂ ਕੀ ਗੋਲਕ ਹੈ' ਦਾ ਉਪਦੇਸ਼ ਦ੍ਰਿੜ੍ਹ ਕਰਾਇਆ ਸੀ। ਇੱਥੇ ਗੁਰੂ ਸਾਹਿਬ ਨੇ ਆਪਣੇ ਘੋੜੇ ਨੂੰ ਜਿਸ ਚਿਨਾਰ ਦੇ ਦਰੱਖਤ ਨਾਲ ਬੰਨ੍ਹਿਆ ਸੀ, ਅਤੇ ਉਹ ਆਪ ਵੀ ਉਸੇ ਹੀ ਚਿਨਾਰ ਦੇ ਹੇਠਾਂ ਬੈਠੇ ਸਨ, ਉਹ ਅੱਜ ਵੀ ਗੁਰਦੁਆਰਾ ਸਾਹਿਬ ਦੇ ਅੰਦਰ ਸੁਰੱਖਿਅਤ ਹੈ। ਗੁਰਦੁਆਰਾ ਸਾਹਿਬ ਦੇ ਨਜ਼ਦੀਕ ਹੀ ਗੁਰੂ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਇਕ ਖੂਹ ਵੀ ਮੌਜੂਦ ਹੈ।

**੩. ਗੁਰਦੁਆਰਾ ਸਾਹਿਬ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ:** ਸ੍ਰੀ ਨਗਰ ਦੇ ਹਰੀ ਪਰਬਤ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਖਾਨਪੁਰ ਸਰਾਏ ਤੋਂ ਚੱਲ ਕੇ ਇੱਥੇ ਆਏ ਸਨ। ਸਿੱਖ ਤਵਾਰੀਖ ਅਨੁਸਾਰ ਗੁਰੂ ਸਾਹਿਬ ਜੀ ਨੇ ਇੱਥੇ ਕਾਠੀ ਦਰਵਾਜ਼ੇ ਕੋਲ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਕਸ਼ਮੀਰ ਵਿਚ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਨਿਯੁਕਤ ਮਾਤਾ ਭਾਗਭਰੀ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਸੀ। ਇੱਥੇ ਹੀ ਬਿਰਧ ਮਾਤਾ ਭਾਗਭਰੀ ਨੇ ਗੁਰੂ ਸਾਹਿਬ ਨੂੰ ਆਪਣੇ ਹੱਥੀਂ ਕੱਤੇ ਸੂਤ ਦਾ ਚੋਲਾ ਕਸ਼ਮੀਰੀ ਕਢਾਈ ਕਰ ਕੇ ਸਤਿਕਾਰ ਸਹਿਤ ਭੇਟ ਕੀਤਾ ਸੀ। ਗੁਰੂ ਜੀ ਦੇ ਦਰਸ਼ਨਾਂ ਉਪਰੰਤ ਜਦ ਮਾਤਾ ਭਾਗਭਰੀ ਨੇ ਪ੍ਰਾਣ ਤਿਆਗੇ ਤਾਂ ਗੁਰੂ ਸਾਹਿਬ ਨੇ ਉਸ ਦੀਆਂ ਅੰਤਮ ਰਸਮਾਂ ਵੀ ਆਪਣੇ ਹੱਥੀਂ ਕੀਤੀਆਂ। ਗੁਰਦੁਆਰਾ ਸਾਹਿਬ ਦੇ ਨਾਲ ਹੀ ਗੁਰੂ ਸਾਹਿਬ ਦੀ ਯਾਦ ਵਿਚ ਗੁਰੂ ਕਾ ਬਾਗ ਹੈ ਜਿਸ ਨੂੰ 'ਪਾਤਸ਼ਾਹੀ ਬਾਗ' ਵੀ ਆਖਿਆ ਜਾਂਦਾ ਹੈ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਬਾਰਾਮੂਲ੍ਹਾ:** ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਬਾਰਾਮੂਲ੍ਹਾ ਗੁਰਦੁਆਰਾ ਸਾਹਿਬ ਕੋਟ ਤੀਰਥ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਹ ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਸ੍ਰੀ ਨਗਰ ਦੇ ਬਾਰਾਮੂਲ੍ਹਾ ਵਿਖੇ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਬਾਰਾਮੂਲ੍ਹਾ ਦੇ ਸੰਗਤਰਾਸ਼ਾਂ ਨੇ ਬਾਦਸ਼ਾਹ ਜਹਾਂਗੀਰ ਦੀ ਆਮਦ ਵਿਚ ਉਸ ਨੂੰ ਇਕ ਪੱਥਰ ਦਾ ਖੂਬਸੂਰਤ ਕਸ਼ਮੀਰੀ ਚਿੱਤਰਕਾਰੀ ਵਾਲਾ ਤਖਤ ਭੇਟ ਕੀਤਾ, ਉਨ੍ਹਾਂ ਹੀ ਦਿਨਾਂ ਵਿਚ ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੀ ਬਾਰਾਮੂਲ੍ਹਾ ਪਹੁੰਚੇ ਤਾਂ ਬਾਦਸ਼ਾਹ ਜਹਾਂਗੀਰ ਨੇ ਉਹ ਤਖਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਨਮਾਨ ਸਹਿਤ ਭੇਟ ਕਰ ਦਿੱਤਾ। ਗੁਰੂ ਸਾਹਿਬ ਇਸੇ ਤਖਤ'ਤੇ ਬੈਠ ਕੇ ਬਾਰਾਮੂਲ੍ਹਾ ਵਿਖੇ ਸਿੱਖੀ ਦਾ ਪ੍ਰਚਾਰ ਕਰਦੇ ਸਨ।

**੫. ਗੁਰਦੁਆਰਾ ਥੜ੍ਹਾ ਸਾਹਿਬ, ਕਲਮਪੁਰਾ:** ਸ੍ਰੀ ਨਗਰ ਦੇ ਬਾਰਾਮੂਲ੍ਹਾ ਕਸਬੇ ਤੋਂ ੮ ਕਿਲੋਮੀਟਰ ਦੂਰ ਕਲਮਪੁਰਾ ਵਿਖੇ ਗੁਰਦੁਆਰਾ ਥੜ੍ਹਾ ਸਾਹਿਬ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਸ ਪਿੰਡ ਦੇ ਆਸ-ਪਾਸ ਸੰਘਣਾ ਜੰਗਲ ਸੀ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕੋਟ ਤੀਰਥ

ਬਾਰਾਮੂਲ੍ਹਾ ਤੋਂ ਆ ਕੇ ਇੱਥੇ ਸ਼ਿਕਾਰ ਖੇਡਿਆ ਕਰਦੇ ਸਨ। ਇੱਥੇ ਗੁਰੂ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਇਕ ਖੂਹ ਅੱਜ ਵੀ ਮੌਜੂਦ ਹੈ। ਲੋਕ ਰਵਾਇਤ ਅਨੁਸਾਰ ਇੱਥੇ ਫਕੀਰ ਬਲੋਲ ਅਤੇ ਉਸ ਦੇ ਸਾਥੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕਰਨ ਉਪਰੰਤ ਉਨ੍ਹਾਂ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋ, ਉਨ੍ਹਾਂ ਦੇ ਮੁਰੀਦ ਬਣੇ ਸਨ।

**੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਪਰਮਪੀਲਾਂ, ਉੜੀ:** ਸ੍ਰੀ ਨਗਰ ਦੇ ਉੜੀ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕੋਟ ਤੀਰਥ, ਬਾਰਾਮੂਲ੍ਹਾ ਤੋਂ ਹੁੰਦੇ ਹੋਏ ਇੱਥੇ 'ਸੁਲਤਾਨ ਢੱਕੀ' ਨਾਂ ਦੇ ਅਸਥਾਨ 'ਤੇ ਪਹੁੰਚੇ ਸਨ, ਜਿਸ ਦੇ ਨਜ਼ਦੀਕ ਹੀ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰਦੁਆਰਾ ਸਾਹਿਬ ਦੇ ਅੰਦਰ ਗੁਰੂ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਪੱਥਰ ਦੀ ਸਿਲ ਮੌਜੂਦ ਹੈ, ਜਿਸ ਉੱਤੇ ਬੈਠ ਕੇ ਗੁਰੂ ਜੀ ਨੇ ਪੰਜ ਮੁਸਲਿਮ ਫਕੀਰਾਂ ਨਾਲ ਧਾਰਮਿਕ ਵਿਚਾਰ ਸਾਂਝੇ ਕੀਤੇ ਸਨ। ਇਨ੍ਹਾਂ ਪੰਜਾਂ ਪੀਰਾਂ ਨੇ ਗੁਰੂ ਸਾਹਿਬ ਨੂੰ ਆਪਣੀਆਂ ਕਰਾਮਾਤਾਂ ਨਾਲ ਭਰਮਾਉਣ ਦੀ ਕੋਸ਼ਿਸ਼ ਕੀਤੀ ਪਰ ਕਾਮਯਾਬ ਨਾ ਹੋਏ। ਇੱਥੋਂ ਹੀ ਅੱਗੇ ਗੁਰੂ ਸਾਹਿਬ ਸ਼ਾਹਦਰੇ ਹੁੰਦੇ ਹੋਏ ਦੁਲੰਜਾ ਪਹੁੰਚੇ। ਲੋਕ ਰਵਾਇਤ ਅਨੁਸਾਰ ਇੱਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨੀਲੇ ਘੋੜੇ ਦੇ ਸੁੰਮਾਂ ਦੇ ਨਿਸ਼ਾਨ ਅੱਜ ਵੀ ਦਰਿਆ ਜਿਹਲਮ ਦੇ ਨਜ਼ਦੀਕ ਪਹਾੜੀ 'ਤੇ ਉਕਰੇ ਦੇਖੇ ਜਾ ਸਕਦੇ ਹਨ।

## ਰਾਜਸਥਾਨ

**੧. ਗੁਰਦੁਆਰਾ ਸ੍ਰੀ ਸ਼ੇਰ ਸ਼ਿਕਾਰ ਸਾਹਿਬ ਮਚਕੁੰਡ, ਧੌਲਪੁਰ:** ਰਾਜਸਥਾਨ ਦੇ ਜ਼ਿਲ੍ਹਾ ਧੌਲਪੁਰ ਦੇ ਪਿੰਡ ਮਚਕੁੰਡ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਸ਼ੇਰ ਸ਼ਿਕਾਰ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਬਾਦਸ਼ਾਹ ਜਹਾਂਗੀਰ ਨਾਲ ਗਵਾਲੀਅਰ ਨੂੰ ਜਾਂਦੇ ਸਮੇਂ ਆਏ ਸਨ। ਇੱਥੇ ਗੁਰੂ ਸਾਹਿਬ ਨੇ ਇਕ ਖੂੰਖਾਰ ਸ਼ੇਰ ਦਾ ਸ਼ਿਕਾਰ ਕਰ ਕੇ ਬਾਦਸ਼ਾਹ ਜਹਾਂਗੀਰ ਨੂੰ ਸ਼ੇਰ ਤੋਂ ਬਚਾਇਆ ਸੀ।

## ਦਿੱਲੀ

**੧. ਗੁਰਦੁਆਰਾ ਸਾਹਿਬ ਮਜਨੂੰ ਦਾ ਟਿੱਲਾ :** ਗੁਰਦੁਆਰਾ ਸਾਹਿਬ ਮਜਨੂੰ ਦਾ ਟਿੱਲਾ ਦਿੱਲੀ ਵਿਖੇ ਯਮੁਨਾ ਦੇ ਕੰਢੇ ਸਥਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਿੱਲੀ ਵਿਖੇ ਬਾਦਸ਼ਾਹ ਜਹਾਂਗੀਰ ਨਾਲ ਮਿਲਣ ਆਉਣ ਸਮੇਂ ਇੱਥੇ ਠਹਿਰੇ ਸਨ। ਗਵਾਲੀਅਰ ਦੇ ਕਿਲ੍ਹੇ ਤੋਂ ਰਿਹਾਅ ਹੋਣ ਉਪਰੰਤ ੫੨ ਰਾਜਿਆਂ ਸਮੇਤ ਪੰਜਾਬ ਵਾਪਸ ਜਾਂਦੇ ਸਮੇਂ ਵੀ ਗੁਰੂ ਸਾਹਿਬ ਇਸੇ ਅਸਥਾਨ ਵਿਖੇ ਠਹਿਰੇ ਸਨ।

## ਮੱਧ ਪ੍ਰਦੇਸ਼

**੧. ਗੁਰਦੁਆਰਾ ਸਾਹਿਬ ਦਾਤਾ ਬੰਦੀ ਛੋੜ ਪਾਤਸ਼ਾਹੀ ਛੇਵੀਂ, ਗਵਾਲੀਅਰ:** ਗੁਰਦੁਆਰਾ ਸਾਹਿਬ ਦਾਤਾ ਬੰਦੀ ਛੋੜ, ਪਾਤਸ਼ਾਹੀ ਛੇਵੀਂ, ਗਵਾਲੀਅਰ ਵਿਖੇ ਕਿਲ੍ਹੇ ਦੇ ਅੰਦਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਇਸ ਕਿਲ੍ਹੇ ਅੰਦਰ ਜਹਾਂਗੀਰ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਕੈਦ ਕਰਨ ਉਪਰੰਤ ਰੱਖਿਆ ਸੀ। ਜਦ ਜਹਾਂਗੀਰ ਨੂੰ ਗੁਰੂ ਸਾਹਿਬ ਦੀ ਰੂਹਾਨੀ ਤਾਕਤ ਦਾ ਅਹਿਸਾਸ ਹੋਇਆ ਤਾਂ ਉਸ ਨੇ ਗੁਰੂ ਸਾਹਿਬ ਨੂੰ ਰਿਹਾਅ ਕਰ ਦਿੱਤਾ। ਇਸ ਕਿਲ੍ਹੇ ਵਿੱਚੋਂ ਰਿਹਾਅ ਹੋਣ ਸਮੇਂ ਗੁਰੂ ਸਾਹਿਬ ਦੇ ੫੨ ਕਲ੍ਹੀਆਂ ਵਾਲਾ ਚੋਲਾ ਫੜ੍ਹ ਕੇ ੫੨ ਰਾਜੇ ਵੀ ਗੁਰੂ ਜੀ ਨਾਲ ਹੀ ਰਿਹਾਅ ਹੋ ਕੇ ਬਾਹਰ ਆਏ ਸਨ। ਉਸ ਸਮੇਂ ਤੋਂ ਹੀ ਗੁਰੂ ਸਾਹਿਬ 'ਦਾਤਾ ਬੰਦੀ ਛੋੜ' ਦੇ ਨਾਂ ਨਾਲ ਪ੍ਰਸਿੱਧ ਹੋਏ।

## ਉੱਤਰ ਪ੍ਰਦੇਸ਼

**੧. ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਆਗਰਾ:** ਉੱਤਰ ਪ੍ਰਦੇਸ਼ ਦੇ ਆਗਰਾ ਸ਼ਹਿਰ ਮਥਰਾ ਮਾਰਗ ਉੱਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਦਸ਼ਾਹ ਜਹਾਂਗੀਰ ਦੀ ਬੇਨਤੀ 'ਤੇ ਉਸ ਨਾਲ ਦਿੱਲੀ ਤੋਂ ਆਗਰਾ ਗਏ ਸਨ। ਇੱਥੇ ਜਿਸ ਅਸਥਾਨ ਉੱਤੇ ਗੁਰੂ ਜੀ ਨੇ ਆਪਣਾ ਤੰਬੂ ਲਗਾ ਕੇ ਪੜਾਅ ਕੀਤਾ ਸੀ, ਉਸ ਅਸਥਾਨ ਉੱਤੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਨੇ ਆਪਣੇ ਇਕ ਘਾਹੀ ਸਿੱਖ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ ਸੀ।

**ਚਲਦਾ....**

---

## *ਸਾਕਾ ਨਨਕਾਣਾ ਸਾਹਿਬ*

*(ਸਫ਼ਾ ੬੧ ਦਾ ਬਾਕੀ ਹਿੱਸਾ)*

ਉਸ ਧਰਤੀ ਦੇ ਜ਼ਰੇ-ਜ਼ਰੇ ਨਾਲ ਹਰ ਨਾਨਕ ਨਾਮ ਲੇਵਾ ਦੀ ਮੁਹੱਬਤ ਹੋਣੀ ਲਾਜ਼ਮੀ ਹੈ। ਜਿਸ ਧਰਤੀ ਤੋਂ ਚੱਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸਚੁ ਸੁਣਾਇਸੀ ਸਚ ਕੀ ਬੇਲਾ' ਦਾ ਸੰਦੇਸ਼ ਸਮੁੱਚੀ ਮਾਨਵਤਾ ਨੂੰ ਦਿੱਤਾ। ਗੁਰੂ ਨਾਨਕ ਸਾਹਿਬ ਨੇ ਜਬਰ-ਜ਼ੁਲਮ ਦੇ ਵਿਰੁੱਧ ਬੁਲੰਦ-ਅਵਾਜ਼ ਸਮੇਂ ਦੇ ਬਾਦਸ਼ਾਹ ਬਾਬਰ ਨੂੰ ਜਾਬਰ ਕਹਿ ਸਮੇਂ-ਸਥਾਨ ਤੇ ਪ੍ਰਸਥਿਤੀਆਂ ਤੋਂ ਪ੍ਰਭਾਵਿਤ ਨਾ ਹੁੰਦਿਆਂ ਹੋਇਆਂ ਸਮੇਂ ਸਿਰ ਸੱਚ ਦੇ ਸਿਧਾਂਤ ਲਿਖੇ, ਸੱਚ ਦੇ ਸੋਹਲੇ ਗਾਏ- ਸੱਚ ਨੂੰ ਜੀਵਨ 'ਚ ਜੀਅ ਕੇ ਦਰਸਾਇਆ। ਪਰ ਅੱਜ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਸਦਵਾਉਣ ਵਾਲੇ ਹੀ ਬਹੁਤੇ ਸਮੇਂ ਸਿਰ ਸੱਚ ਤਾਂ ਕੀ ਬੋਲਣਾ ਸਗੋਂ ਸੱਚ ਬੋਲਣ ਤੋਂ ਹੀ ਕੰਨ੍ਹੀਂ ਕਤਰਾਉਂਦੇ ਹਾਂ।

■

*ਗਾਗਰ 'ਚ ਸਾਗਰ-੧੨*

# ਆਪਣ ਹਥੀਂ ਆਪਣੀ ਜੜ ਆਪਿ ਉਪਟੈ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥*
*ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥ (ਪੰਨਾ ੩੬੦)*

ਜੀਵਨ ਕਾਲ ਵਿਚ ਵਿਚਰਦਿਆਂ ਹਰੇਕ ਇਸਤਰੀ ਜਾਂ ਪੁਰਸ਼ ਨੂੰ ਕਿਸੇ ਨਾ ਕਿਸੇ ਪ੍ਰੇਰਨਾ ਸ਼ਕਤੀ ਦੀ ਲੋੜ ਹੁੰਦੀ ਹੈ। ਇਹ ਪ੍ਰੇਰਨਾ ਸ਼ਕਤੀ ਭਵਿੱਖ ਵਿਚ ਚੰਗੇ ਕਾਰਜ ਕਰਨ ਲਈ ਸ਼ਕਤੀ ਬਣਦਾ ਹੈ। ਇਹ ਗੱਲ ਵੱਖਰੀ ਹੈ ਕਿ ਸਾਡਾ ਸਮਾਜ ਮਾਰੂ ਤੇ ਨਕਾਰੂ ਨਸ਼ਿਆਂ ਵਿਚ ਗ੍ਰਸਤ ਹੋ ਕੇ ਰਹਿ ਗਿਆ ਹੈ। ਬਹੁਗਿਣਤੀ ਲੋਕ ਆਪਣੇ ਸਰੀਰ ਰੂਪੀ ਭੱਠੀ ਵਿਚ, ਨਸ਼ਾ ਰੂਪੀ ਬਾਲਣ ਪਾ ਕੇ ਤੇ ਆਪਣੇ ਆਪ ਨੂੰ ਸਾੜ ਕੇ 'ਝੁੱਗਾ ਫੂਕ ਤਮਾਸ਼ਾ' ਦੇਖ ਰਹੇ ਹਨ। ਗ਼ਲਤਫ਼ਹਿਮੀ ਏਨੀ ਕਿ ਇਸ ਨੂੰ ਮਸਤੀ, ਸਰੂਰ ਜਾਂ ਅਨੰਦ ਕਿਹਾ ਜਾ ਰਿਹਾ ਹੈ। ਭਾਈ ਗੁਰਦਾਸ ਜੀ ਨੇ ਇਸੇ ਤਰ੍ਹਾਂ ਦੀ ਹਾਲਤ ਨੂੰ ਵਰਣਨ ਕਰਦਿਆਂ 'ਆਪਣ ਹਥੀਂ ਆਪਣੀ ਜੜ ਆਪਿ ਉਪਟੈ' ਕਿਹਾ ਹੈ। ਸਾਡਾ ਬਹੁਤਾ ਵਰਗ ਇਸੇ ਭਰਮ ਵਿਚ ਤਨ-ਮਨ-ਧਨ ਕਰਕੇ ਆਪਣੀ ਹੀ ਤਬਾਹੀ ਵੱਲ ਵਧ ਰਿਹਾ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਮਾਨਵਤਾ ਨੂੰ ਨਸ਼ੇ ਦੀ ਅਹਿਮ ਲੋੜ ਤਾਂ ਹੈ ਪਰ ਸਵਾਲ ਇਹ ਹੈ ਕਿ ਨਸ਼ਾ ਕਰਨਾ ਕਿਹੜਾ ਹੈ?

ਇਸ ਸਵਾਲ ਦਾ ਜਵਾਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਦਿੱਤਾ ਹੈ। ਕਿਹਾ ਜਾਂਦਾ ਹੈ ਕਿ ਜਦੋਂ ਤੋਂ ਮਨੁੱਖ ਨੇ ਗੰਨੇ ਤੋਂ ਗੁੜ ਬਣਾਉਣਾ ਸਿੱਖਿਆ ਤਾਂ ਹੌਲੀ-ਹੌਲੀ ਸ਼ਰਾਬ (ਸ਼ਰ+ਆਬ) ਭਾਵ ਸ਼ਰਾਰਤ ਦਾ ਪਾਣੀ ਬਣਾਉਣਾ ਵੀ ਸਿੱਖ ਲਿਆ। ਗੁਰੂ ਜੀ ਨੇ ਉਪਰੋਕਤ ਪੰਗਤੀਆਂ ਵਿਚ ਮਨਸੂਈ ਨਸ਼ੇ ਦੀ ਥੋੜ੍ਹ ਚਿਰੀ ਮਸਤੀ ਨੂੰ ਸਦੀਵੀ ਮਸਤੀ ਵਿਚ ਬਦਲਣ ਦਾ ਢੰਗ ਦੱਸਿਆ ਹੈ। ਕਿਸੇ ਸਮੇਂ ਜੋਗੀਆਂ ਨੇ ਮਦ ਦਾ ਪਿਆਲਾ ਸਤਿਗੁਰਾਂ ਅੱਗੇ ਭੇਟ ਕੀਤਾ ਸੀ ਪਰ ਸਤਿਗੁਰਾਂ ਨੇ ਗੁੜ, ਧਾਵੈ (ਮਹੂਏ ਦੇ ਫੁੱਲ), ਕਸ (ਕਿੱਕਰ ਦਾ ਸੱਕ), ਭੱਠੀ ਦੇ ਪੋਚੇ ਦੇ ਅਰਥ ਹੀ ਬਦਲ ਦਿੱਤੇ। ਉਪਰੋਕਤ ਪੰਗਤੀਆਂ ਦਾ ਭਾਵ ਅਰਥ ਹੈ ਕਿ ਹੇ ਦੁਨੀਆਂ ਦੇ ਲੋਕੋ! ਕਦੀ ਨਸ਼ਾ ਤਿਆਰ ਕਰਨ ਲਈ ਗਿਆਨ ਰੂਪੀ ਗੁੜ ਪਾਉ, ਵਿਚ ਧਿਆਨ ਰੂਪੀ ਮਹੂਏ ਦੇ ਫੁੱਲ ਪਾਉ। (ਗਿਆਨ ਤੇ ਧਿਆਨ ਸੋਲ੍ਹਾਂ ਕਲਾਵਾਂ ਵਿੱਚੋਂ ਦੋ ਕਲਾਵਾਂ ਵੀਹਨ) ਜੀਵਣ ਜੀਣ ਲਈ ਕਿਰਤ ਨਾ ਤਿਆਗੋ ਸਗੋਂ ਕਰਿ ਕਰਣੀ (ਹੱਥਾਂ ਦੀ ਕਿਰਤ) ਨੂੰ ਕਿੱਕਰ ਦਾ ਸੱਕ ਬਣਾਉ। ਹੁਣ ਭੱਠੀ ਇੱਟਾਂ ਦੀ ਨਹੀਂ ਸਗੋਂ ਸਰੀਰ ਰੂਪੀ ਭੱਠੀ ਹੋਵੇ ਤੇ ਹਉਮੈ ਭਰਪੂਰ ਖਰਵੇ ਬੋਲ ਤਿਆਗੋ। ਭੱਠੀ ਵਿਚਲਾ ਪੋਚਾ-ਪ੍ਰੇਮ ਦੀ ਮਿੱਠੀ ਬੋਲੀ ਹੋਵੇ। ਇਸ ਤਰ੍ਹਾਂ ਜੋ ਰਸ ਟਪਕੇਗਾ ਉਹ ਸਦੀਵੀ ਨਸ਼ਾ ਹੋਵੇਗਾ। ਸਾਡਾ ਸਮਾਜ ਥੋੜ੍ਹ ਚਿਰੇ ਨਸ਼ਿਆਂ ਦਾ ਗੁਲਾਮ ਬਣ ਕੇ ਰਹਿ ਗਿਆ ਹੈ। ਜਿੰਨੇ ਕਰੋੜਾਂ ਦਾ ਨਸ਼ਾ ਇਕੱਲੇ ਪੰਜਾਬੀ ਲੋਕ ਕਰਦੇ ਹਨ, ਜੇਕਰ ਇਸ ਦੇ ਦਸਵੇਂ ਹਿੱਸੇ ਦੀਆਂ ਹੀ ਚੰਗੀਆਂ ਪੁਸਤਕਾਂ ਖਰੀਦ ਕੇ, ਗਿਆਨ ਪ੍ਰਾਪਤੀ ਲਈ ਪੜ੍ਹਨ ਦੀ ਆਦਤ ਪਾ ਲੈਣ ਤਾਂ ਬਹੁਤ ਸਾਰੀਆਂ ਦੁਰਘਟਨਾਵਾਂ, ਲੜਾਈਆਂ, ਘਾਤਕ ਬੀਮਾਰੀਆਂ ਤੇ ਪਰਵਾਰਾਂ ਦੇ ਵਿਰਲਾਪ ਖੁਸ਼ੀ ਵਿਚ ਬਦਲ ਸਕਦੇ ਹਨ। ■

** ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

*ਜਨਵਰੀ ੨੦੧੨ ਦਾ ਬਾਕੀ ਹਿੱਸਾ*

# ਪੰਜਾਬੀ ਕੋਸ਼ਕਾਰੀ ਨੂੰ ਭਾਈ ਕਾਨ੍ਹ ਸਿੰਘ ਨਾਭਾ ਦੀ ਦੇਣ

*-ਡਾ. ਜਗਮੇਲ ਸਿੰਘ ਭਾਠੂਆਂ**

ਮਹਾਨ ਕੋਸ਼ ਨੂੰ ਛਪੇ ੮੧ ਸਾਲ ਹੋ ਚੁੱਕੇ ਹਨ। ਇਸ ਸਮੇਂ ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਯੂਨੀਵਰਸਿਟੀਆਂ ਵਿਚ ਸਥਾਨ ਮਿਲਿਆ ਹੈ। ਪੰਜਾਬੀ ਭਾਸ਼ਾ ਅਤੇ ਸਾਹਿਤ ਨੇ ਹੁਣ ਆਪਣੀ ਚਾਲ ਤੇ ਆਪਣਾ ਰੁਖ਼ ਵੀ ਬਦਲ ਲਿਆ ਹੈ, ਪੁਰਾਣੇ ਕਿੱਸਿਆਂ ਕਹਾਣੀਆਂ ਦੇ ਵਹਿਣ ਵਿੱਚੋਂ ਨਿਕਲ ਕੇ ਕਲਾ-ਪੂਰਨ ਸਾਹਿਤ ਵਿਚ ਪੈਰ ਰੱਖਿਆ ਅਤੇ ਸਾਹਿਤ ਦੇ ਸਾਰੇ ਅੰਗਾਂ ਦੀ ਪੂਰਤੀ ਕੀਤੀ ਹੈ। ਨਵੀਨ ਵਿਗਿਆਨਕ ਵਰਤਮਾਨ ਕੋਸ਼ਾਂ ਦੀ ਤਰਤੀਬ ਤੇ ਤਕਨੀਕ ਵਿਚ ਵੀ ਪਹਿਲਿਆਂ ਨਾਲੋਂ ਅੰਤਰ ਆ ਚੁੱਕਾ ਹੈ। ਵਿਗਿਆਨਕ ਵਰਤਮਾਨ ਕੋਸ਼ਾਂ ਵਿਚ ਤਰਤੀਬ, ਨਿਰੁਕਤੀ, ਸਮਾਸੀ ਸ਼ਬਦ, ਨਾਂ ਤੇ ਥਾਂ, ਸ਼ੇਸ਼ ਚਿੰਨ੍ਹ, ਸ਼ਬਦ ਦੇ ਅਰਥ, ਵਿਕਾਸੀ ਸ਼ਬਦ, ਦੁੱਤ ਅੱਖਰੇ ਉਚਾਰਨ, ਕੁੰਜੀ ਸ਼ਬਦ, ਸ਼ਬਦ-ਜੋੜ ਆਦਿ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ। ਡਾ. ਜੀਤ ਸਿੰਘ ਸੀਤਲ ਅਨੁਸਾਰ:

"ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਸਿੱਖ ਸਾਹਿਤ ਅਤੇ ਇਤਿਹਾਸ ਦਾ ਮਹਾਨ ਕੋਸ਼ ਹੈ ਪਰ ਪੰਜਾਬੀ ਵਿਚ ਵੀ ਬੜੀ ਮਦਦ ਦਿੰਦਾ ਹੈ। ਪੰਜਾਬੀ ਵਿਚ ਇਸ ਤੋਂ ਵੱਧ ਕੇ ਕੋਈ ਪੁਸਤਕ ਆਲਮਾਨਾ ਨਹੀਂ ਹੈ, ਇਸ ਦੀ ਛਪਾਈ ਤੇ ਸ਼ੁੱਧਤਾਈ ਦੋਨੋਂ ਸਰਾਹਨੀ ਹਨ ਪਰ ਇਸ ਨੂੰ ਪੰਜਾਬੀ ਭਾਸ਼ਾ ਦਾ ਮੁਕੰਮਲ ਕੋਸ਼ ਨਹੀਂ ਕਿਹਾ ਜਾ ਸਕਦਾ।"

ਪ੍ਰੋ. ਪ੍ਰੀਤਮ ਸਿੰਘ ਅਨੁਸਾਰ, "ਮਹਾਨ ਕੋਸ਼ ਵਿਚ ੳ. ਓਅੰ. ਓਅੰਕਾਰ ਨਾਲ ਸੰਬੰਧਿਤ ਇੰਦਰਾਜ ਨੂੰ ਸੋਧਣ ਦੀ ਜ਼ਰੂਰਤ ਹੈ।"

ਮਹਾਨ ਕੋਸ਼ ਵਿਚ 'ਰੋਟੀ ਕਾਠ ਕੀ' ਦੇ ਅਰਥ ਕੀਤੇ ਹਨ ਕਿ ਤਨੂਰ ਦੀ ਉਹ ਸੁੱਕੀ ਰੋਟੀ ਜੋ ਕਾਠ ਵਰਗੀ ਕਰੜੀ ਹੈ:

*ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥ (ਪੰਨਾ ੧੩੭੯)*

ਪ੍ਰੋ. ਸਾਹਿਬ ਸਿੰਘ ਹੋਰਾਂ ਨੇ ਵੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿਚ ਉਪਰੋਕਤ ਅਰਥ ਕੀਤੇ ਹਨ। ਪ੍ਰਿੰ. ਸੰਤ ਸਿੰਘ ਸੇਖੋਂ ਨੇ ਕਿਸੇ ਅੰਤਰ ਪ੍ਰੇਰਨਾ ਰਾਹੀਂ ਇਹ ਵਿਚਾਰ ਪੇਸ਼ ਕੀਤਾ ਕਿ 'ਕਾਠ' ਸ਼ਬਦ ਵਾਸਤਵ ਵਿਚ 'ਘਾਠ' ਹੈ, ਜੋ ਮਾਲਵੇ ਵਿਚ ਹੁਣ ਵੀ ਵਰਤਿਆ ਜਾਂਦਾ ਹੈ ਜਿਸ ਦਾ ਅਰਥ 'ਭੁੱਜੇ ਜੌਂ' ਹੈ। ਭਗਤ ਫਰੀਦ ਜੀ ਨੇ ਇਸ ਸਲੋਕ ਵਿਚ ਸੂਫੀ ਵਿਵਹਾਰ ਦੀ ਪਾਲਣਾ ਵਿਚ ਜੌਂ ਦੀ ਰੋਟੀ ਦੀ ਹੀ ਗੱਲ

** ਕੋਆਰਡੀਨੇਟਰ, ਹਰੀਵ੍ਰਿਜੇਸ਼ ਕਲਚਰਲ ਫਾਊਂਡੇਸ਼ਨ, ਏ-੬੮ ਏ, ਫਤਿਹ ਨਗਰ, ਨਵੀਂ ਦਿੱਲੀ-੧੮. ਮੋ: ੦੯੮੭੧੩-੧੨੫੪੧*

ਕੀਤੀ ਸੀ। ਪਰ ਫ਼ਾਰਸੀ/ਉਰਦੂ ਅੱਖਰਾਂ ਵਿੱਚੋਂ ਉਤਾਰਾ ਕਰਨ ਵਾਲਿਆਂ ਨੇ 'ਘਾਠ' ਨੂੰ 'ਕਾਠ' ਪੜ੍ਹ ਲਿਆ, ਕਿਉਂ ਜੋ ਮੁਢਲੇ ਕਾਲ ਦੀ ਫ਼ਾਰਸੀ/ਉਰਦੂ ਲਿੱਪੀ ਵਿਚ ਕਾਫ਼ ਅਤੇ ਗਾਫ਼ ਲਈ ਇਕ ਹੀ ਚਿੰਨ੍ਹ (ਕਾਫ਼) ਵਰਤਿਆ ਜਾਂਦਾ ਸੀ। ਬਾਅਦ ਦੇ ਪਾਠਕਾਂ ਨੇ ਅਸਲ ਗੱਲ ਭੁਲਾ ਕੇ 'ਘਾਠ' ਨੂੰ 'ਕਾਠ' (ਲੱਕੜੀ) ਹੀ ਮੰਨ ਲਿਆ ਅਤੇ ਭਗਤ ਫਰੀਦ ਜੀ ਦੇ ਤਪ ਸਮੇਂ ਕਾਠ ਦੀ ਰੋਟੀ ਰੱਖਣ ਵਾਲੀ ਮਿੱਥ ਨੇ ਇਸ ਉੱਪਰ ਪੱਕੀ ਮੋਹਰ ਲਾ ਦਿੱਤੀ। ਮਹਾਨ ਕੋਸ਼ ਵਿਚਲੇ ਰੋਟੀ ਕਾਠ ਕੀ ਇੰਦਰਾਜ ਵਿਚ 'ਘਾਠ' ਜਾਂ ਭੁੱਜੇ ਜੌਂ ਬਾਰੇ ਕੋਈ ਜ਼ਿਕਰ ਨਹੀਂ।

ਇਸੇ ਤਰ੍ਹਾਂ ਮਹਾਨ ਕੋਸ਼ ਵਿਚ ਭਾਈ ਸਾਹਿਬ ਨੇ 'ਹੇੜਾ' ਸ਼ਬਦ ਦੇ ਅਰਥ ਅਹੇੜੀ, ਸ਼ਿਕਾਰੀ, ਮਾਸ, ਦੇਹ, ਸਰੀਰ ਕੀਤੇ ਹਨ। ਪ੍ਰੋ. ਸਾਹਿਬ ਸਿੰਘ ਨੇ ਵੀ ਹੇੜਾ ਸ਼ਬਦ ਦੇ ਅਰਥ 'ਸਰੀਰ' ਕੀਤੇ ਹਨ। ਵਾਸਤਵ ਵਿਚ ਇਹ ਸ਼ਬਦ...ਹੀਅੜਾਂ (ਹਿਰਦਾਂ) ਸੀ। ਇਸ ਦੇ ਵੀ ਉਰਦੂ ਅੱਖਰਾਂ ਵਿੱਚੋਂ ਉਠਾਣ ਅਤੇ ਗੁਰਮੁਖੀ ਅੱਖਰਾਂ ਵਿਚ ਲਿਖਣ ਸਮੇਂ ਉਕਾਈ ਹੋਈ ਲੱਗਦੀ ਹੈ। 'ਹੀਅੜਾ' ਨਾਲ ਸੰਬੰਧਿਤ ਤੁਕਾਂ ਦਾ ਜੋ ਅਰਥ ਉਘੜਦਾ ਹੈ, ਉਸ ਦੇ ਢੁਕਵੇਂ ਹੋਣ ਉੱਤੇ ਕਿੰਤੂ ਨਹੀਂ ਕੀਤਾ ਜਾ ਸਕਦਾ। ਫਿਰ 'ਹੇੜਾ' ਪਦ ਕੇਵਲ ਭਗਤ ਫਰੀਦ ਜੀ ਦੀ ਬਾਣੀ ਵਿਚ ਹੀ ਆਇਆ ਹੈ; ਹੋਰ ਕਿਤੇ ਨਹੀਂ ਆਇਆ। ਇਸ ਲਈ ਪੜ੍ਹਨ ਵਿਚ ਗਲਤੀ ਦਾ ਹੋ ਗਿਆ ਹੋਣਾ ਦ੍ਰਿੜ੍ਹ ਹੋ ਜਾਂਦਾ ਹੈ।"

ਇਕ ਮੁਲਾਕਾਤ ਦੌਰਾਨ ਗਿਆਨੀ ਲਾਲ ਸਿੰਘ (ਸਾਬਕਾ ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ) ਨੇ ਲੇਖਕ ਨੂੰ ਦੱਸਿਆ ਕਿ ਉਨ੍ਹਾਂ ਪਾਸੋਂ ਕਈ ਜਥੇਬੰਦੀਆਂ ਨੇ ਕਈ ਵਾਰੀ 'ਮਹਾਨ ਕੋਸ਼' ਵਿਚ ਸੁਧਾਈ ਦੀ ਮੰਗ ਕੀਤੀ। ਗਿਆਨੀ ਜੀ ਨੇ ਮਹਾਨ ਕੋਸ਼ ਵਿਚ ਆਏ 'ਭਾਟੜਾ' ਸ਼ਬਦ ਦਾ ਵੀ ਜ਼ਿਕਰ ਉਚੇਚੇ ਤੌਰ 'ਤੇ ਕੀਤਾ ਕਿ ਸੰਸਾਰ ਭਰ ਦੇ ਭਾਟੜਿਆਂ ਵੱਲੋਂ ਚਿੱਠੀ ਪੱਤਰ ਦੁਆਰਾ ਉਨ੍ਹਾਂ ਨੂੰ ਸੁਝਾਅ ਦਿੱਤਾ ਗਿਆ ਕਿ ਮਹਾਨ ਕੋਸ਼ ਵਿਚਲੇ ਭਾਟੜਾ ਸ਼ਬਦ ਨਾਲ ਸੰਬੰਧਿਤ ਇੰਦਰਾਜ ਨੂੰ ਮੁੜ ਸੋਧ ਕੇ ਲਿਖਿਆ ਜਾਵੇ। ਇਸ ਸਬੰਧ ਵਿਚ ਲੰਡਨ ਦੀ ਭਾਟੜਾ ਸੰਗਤ ਵੱਲੋਂ ਇਕ ਕਿਤਾਬ ਵੀ ਛਪਵਾਈ ਗਈ। 'ਇਤਿਹਾਸਿਕ ਮੰਮੋਰੰਡਮ' ਨਾਂ ਦੀ ਇਸ ਕਿਤਾਬ ਉੱਪਰ ਸੰਪਾਦਕ ਦਾ ਨਾਂ ਗਿਆਨੀ ਮੱਖਣ ਸਿੰਘ ਮ੍ਰਿਗਿੰਦ ਅਤੇ ਪ੍ਰਕਾਸ਼ਕ 'ਸਟਾਫ ਸੰਗਤ ਵੀਕਲੀ ਲੰਡਨ' ਲਿਖਿਆ ਮਿਲਦਾ ਹੈ। ਇਸ ਵਿਚ ਮਹਾਨ ਕੋਸ਼ ਵਿਚਲੇ 'ਭਾਟੜਾ' ਇੰਦਰਾਜ ਨੂੰ ਸੋਧ ਕੇ ਲਿਖਣ ਦੀ ਮੰਗ ਕੀਤੀ ਹੈ।

ਪਟਿਆਲਾ ਦਰਬਾਰ ਵੱਲੋਂ ਪ੍ਰਕਾਸ਼ਿਤ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ (੧੯੩੦ ਈ: ਜਿਲਦ ਚੌਥੀ, ਸਫ਼ਾ ੨੭੩੧) ਦੀ ਭਾਟੜਾ ਐਂਟਰੀ ਵਿਚ ਭਾਟੜਿਆਂ ਨੂੰ ਮਾਧਵਾਨਲ ਦੇ ਵੀਰਯ ਤੋਂ ਕਾਮਕੰਦਲਾ ਵੇਸਵਾ ਦੇ ਉਦਰ ਤੋਂ ਜਨਮੀ ਸੰਤਾਨ ਦੱਸਿਆ ਸੀ। ਭਾਸ਼ਾ ਵਿਭਾਗ, ਪੰਜਾਬ ਵੱਲੋਂ ਪ੍ਰਕਾਸ਼ਿਤ ਮਹਾਨ ਕੋਸ਼ (੧੯੬੦ ਈ: ਸਫ਼ਾ ੬੮੩) ਦੀ ਭਾਟੜਾ ਐਂਟਰੀ ਉਪਰੋਕਤ ਦੀ ਤਰ੍ਹਾਂ ਛਪ ਚੁੱਕੀ ਸੀ ਪਰੰਤੂ ਬਾਅਦ ਵਿਚ

ਇਸ ਉੱਪਰ ਕਾਗਜ਼ ਦੀ ਇਕ ਛੋਟੀ ਜਿਹੀ ਚਿੱਟ ਲਗਾ ਕੇ ਸੁਧਾਈ ਇਸ ਪ੍ਰਕਾਰ ਕੀਤੀ ਗਈ ਹੈ:

"ਭਾਟੜਾ ਇਕ ਸੰਪਰਦਾਇ ਹੈ। ਇਨ੍ਹਾਂ ਦੇ ਵਡੇਰੇ ਭਾਈ ਚੰਗਾ ਜੀ ਨੇ ਗੁਰੂ ਨਾਨਕ ਦੀ ਸਿੱਖੀ ਧਾਰੀ। ਭਾਟੜੇ ਲੋਕ ਅਨੇਕ ਰੂਪ ਬਣਾ ਕੇ ਦਾਨ ਲੈਂਦੇ ਅਤੇ ਗ੍ਰਹਿਫਲ ਦੱਸਦੇ ਹਨ।"

ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੇ ਵੰਸ਼ ਵਿੱਚੋਂ ਬਜ਼ੁਰਗ, ਜੋ ਕਿ ਹੁਣ ਗੁਰਦੁਆਰਾ ਡੇਹਰਾ ਸਾਹਿਬ (ਜੰਮੂ-ਕਸ਼ਮੀਰ) ਸਿੱਖੀ ਪ੍ਰਚਾਰ ਸੇਵਾ ਕਰ ਰਹੇ ਹਨ। ਉਹ ਮਹਾਨ ਕੋਸ਼ ਵਿਚਲੀ ਬਾਬਾ ਬੰਦਾ ਸਿੰਘ ਨਾਲ ਸੰਬੰਧਿਤ ਜਾਣਕਾਰੀ ਨੂੰ ਗਲਤ ਮੰਨ ਕੇ ਇਸ ਨੂੰ ਸੋਧਣ ਦੀ ਮੰਗ ਕਰ ਰਹੇ ਹਨ।

ਪ੍ਰੋ. ਪ੍ਰੀਤਮ ਸਿੰਘ ਮਹਾਨ ਕੋਸ਼ ਵਿਚ ਸੁਧਾਈ ਦੀ ਲੋੜ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਪੇਸ਼ ਕਰਦੇ ਹਨ:

"ਹੁਣ ਇਸ ਵਿਚ ਸੁਧਾਈ ਦੀ ਲੋੜ ਹੈ। ਉਸ ਪਰੋਖ ਵਿਚ ਪਹਿਲਾਂ ਜਾਓ। ਫਿਰ ਫਰਜ਼ ਕਰੋ ਉਨ੍ਹਾਂ ਨੇ ਬੰਦੇ ਨੌਕਰ ਰੱਖੇ ਹੋਏ ਸੀ ਉਨ੍ਹਾਂ ਨੂੰ ਭੇਜਿਆ ਸੀ ਕਿ ਤੁਸੀਂ ਜਾਓ, ਜਿੰਨੇ ਗੁਰਦੁਆਰੇ ਨੇ, ਸਭ ਦੇ ਹਾਲਾਤ ਲਿਖ ਕੇ ਭੇਜੋ। ਉਸ ਦੇ ਲਈ ਇਕ ਪਰਫਾਰਮਾ ਬਣਿਆ ਹੋਇਆ ਸੀ, ਇਸ ਦੇ ਨਾਂ ਕਿੰਨੀ ਜ਼ਮੀਨ ਹੈ, ਇੱਥੇ ਐਸ ਵੇਲੇ ਕਿਹੜਾ ਗ੍ਰੰਥੀ ਹੈ, ਇੱਥੇ ਕਿਹੜੇ ਗੁਰੂ ਸਾਹਿਬ ਆਏ ਸਨ, ਇੱਥੇ ਕਿੰਨੀਆਂ ਕਿਤਾਬਾਂ ਪਈਆਂ ਨੇ, ਕੋਈ ਸ਼ਸਤਰ ਪਿਆ ਹੈ ਕਿ ਨਹੀਂ। ਬੜੇ ਵਿਸਤਾਰ ਨਾਲ ਉਨ੍ਹਾਂ ਨੇ ਇਕ ਪਰਫਾਰਮਾ ਤਿਆਰ ਕੀਤਾ। ਉਹ ਸਾਰੇ ਪਰਫਾਰਮੇ ਉਨ੍ਹਾਂ ਕੋਲ ਆ ਜਾਂਦੇ ਸਨ। ਉਨ੍ਹਾਂ ਪਰਫਾਰਮਿਆਂ ਦੇ ਆਧਾਰ 'ਤੇ ਉਹ ਵਾਕਫੀਅਤ ਐਸ ਵੇਲੇ ਮਹਾਨ ਕੋਸ਼ ਵਿਚ ਮੌਜੂਦ ਹੈ। ਪਰ ਇਤਿਹਾਸ ਨੇ ਤਾਂ ਬਦਲਦੇ ਹੀ ਰਹਿਣਾ ਹੈ। ਇਸ ਕਰਕੇ ਉਹਦੇ ਵਾਧੇ ਦੀ ਲੋੜ ਹੈ। ਬਈ ਉਨ੍ਹਾਂ ਨੇ ਉਸ ਸੰਨ ਵਿਚ ਦਿੱਤਾ ਕਿ ਫਲਾਣਾ ਆਦਮੀ ਇਸ ਵੇਲੇ ਇੰਚਾਰਜ ਹੈਗਾ, ਉਸ ਦੇ ਬਾਅਦ ਕਿੰਨੇ ਆਦਮੀ ਆ ਗਏ ਅਤੇ ਕਿਹੜੀਆਂ ਤਬਦੀਲੀਆਂ ਹੋ ਗਈਆਂ। ਉੱਥੇ ਜਿਹੜੇ ਸ਼ਸਤਰ ਰੱਖੇ ਹੋਏ ਸਨ ਅਸੀਂ ਮਹਾਨ ਕੋਸ਼ ਪੜ੍ਹ ਕੇ ਜਾਂਦੇ ਹਾਂ ਸ਼ਸਤਰ ਦੇਖਣ, ਉੱਥੇ ਪਤਾ ਲੱਗਦਾ ਹੈ ਕਿ ਇਹ ਤਾਂ ਕਿਲ੍ਹਾ ਮੁਬਾਰਕ ਵਿਚ ਚਲੇ ਗਏ। ਉਹ ਤਾਂ ਸਰਕਾਰ ਨੇ ਇੱਥੇ ਢੋ ਲਿਆਂਦੇ। ਇਹ ਗੱਲ ਹੀ ਖ਼ਤਮ ਹੋ ਗਈ। ਇਹ ਜਿਹੜੀ ਜ਼ਮੀਨ ਹੈ ਉਹਦੇ ਬਾਰੇ ਝਗੜੇ ਹੋ ਗਏ, ਕੁਝ ਜ਼ਮੀਨ ਨਿਰਮਲਿਆਂ ਨੇ ਲੈ ਲਈ, ਕੁਝ ਨਿਰਮਲਿਆਂ ਕੋਲੋਂ ਖੁਸ ਕੇ ਸਾਡੇ ਕੋਲ ਆ ਗਈ। ਇਸ ਤਰ੍ਹਾਂ ਬਹੁਤ ਸਾਰੀਆਂ ਤੱਥ ਦੀਆਂ ਜੋ ਚੀਜ਼ਾਂ ਨੇ, ਉਨ੍ਹਾਂ ਵਿਚ ਸੁਧਾਈ ਦੀ ਲੋੜ ਹੈ। ਵਿਦਵਾਨਾਂ ਨੂੰ ਇਹ ਦਿਸ ਜਾਏਗਾ ਕਿ ਭਾਈ ਕਾਨ੍ਹ ਸਿੰਘ ਦੇ ਬਹੁਤ ਭਾਰਾ ਯਤਨ ਕਰਨ ਦੇ ਬਾਵਜੂਦ ਕੁਝ ਰਹਿ ਗਿਆ ਹੈ।"

ਡਾ. ਦਰਸ਼ਨ ਸਿੰਘ, (ਸਾਬਕਾ ਪ੍ਰੋਫੈਸਰ ਅਤੇ ਚੇਅਰਮੈਨ, ਡਿਪਾਰਟਮੈਂਟ ਆਫ

ਗੁਰੂ ਨਾਨਕ ਸਿੱਖ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ) ਨੇ ਲੇਖਕ ਨੂੰ ਦੱਸਿਆ ਹੈ ਕਿ ਉਹ ਵੀ ਮਹਾਨ ਕੋਸ਼ ਦੀ ਸੁਧਾਈ ਦੇ ਹੱਕ ਵਿਚ ਹਨ। ਇਨ੍ਹਾਂ ਘਾਟਿਆਂ ਦੇ ਬਾਵਜੂਦ ਭਾਈ ਸਾਹਿਬ ਦੀ ਕੋਸ਼ਕਾਰੀ, ਸੂਖਮ ਅਰਥ-ਭੇਦ ਪੇਸ਼ ਕਰਨ ਦੀ ਸਮਰੱਥਾ ਤੇ ਭਾਸ਼ਿਕ ਸਪਸ਼ਟਤਾ, ਨਿਰਵਿਵਾਦ ਪਿਛਲੇ ਸਾਰੇ ਕੋਸ਼ਕਾਰਾਂ ਦੇ ਯਤਨਾਂ ਤੋਂ ਅਗਲੇਰੇ ਪੜਾਅ ਦੀ ਸੀ।

ਭਾਈ ਸਾਹਿਬ ਦਾ ਵੱਖਰੀ ਪ੍ਰਕਾਰ ਦਾ ਮਹਾਨ ਕੋਸ਼ 'ਗੁਰਮਤਿ ਮਾਰਤੰਡ' (੧੯੩੮ ਈ:) ਜੋ ੧੯੬੨ ਈ: ਵਿਚ ਭਾਈ ਸਾਹਿਬ ਦੇ ਦੇਹਾਂਤ ਤੋਂ ਕੋਈ ੨੪ ਵਰ੍ਹੇ ਪਿੱਛੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੋ ਜਿਲਦਾਂ ਵਿਚ ਛਾਪਿਆ ਗਿਆ। ਅਸਲ ਵਿਚ ਇਹ ਭਾਈ ਸਾਹਿਬ ਦੀਆਂ ਪਿਛਲੀਆਂ ਤਿੰਨ ਕਿਤਾਬਾਂ 'ਗੁਰੁਮਤ ਪ੍ਰਭਾਕਰ', 'ਗੁਰੁਮਤ ਸੁਧਾਕਰ' ਤੇ 'ਗੁਰੂ ਗਿਰਾ ਕਸੌਟੀ' ਨੂੰ ਮਿਲਾ ਕੇ ਬਣਿਆ ਹੋਇਆ ਗ੍ਰੰਥ ਹੈ।

'ਗੁਰੁਮਤ ਪ੍ਰਭਾਕਰ' ਕਿਤਾਬ ਪਹਿਲੇ ਪਹਿਲ ੧੮੯੮ ਈ: ਵਿਚ ਪ੍ਰਕਾਸ਼ਿਤ ਹੋਈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਸ਼ਿਆਂ ਅਨੁਸਾਰ ਕ੍ਰਮ-ਬੱਧ ਹੋਣ ਕਰਕੇ ਇਸ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਵਿਸ਼ਾ-ਕੋਸ਼' ਕਿਹਾ ਜਾ ਸਕਦਾ ਹੈ।

ਇਸੇ ਕੋਸ਼ ਰੀਤੀ ਅਨੁਸਾਰ ੧੮੯੯ ਈ: ਵਿਚ 'ਗੁਰੁਮਤ ਸੁਧਾਕਰ' ਗ੍ਰੰਥ ਰਚਿਆ। ਆਪਣੀ ਰਚਨਾ ਰੀਤ ਲਈ ਇਹ ਗ੍ਰੰਥ ਵੀ 'ਪ੍ਰਭਾਕਰ' ਦੀ ਪੈਰਵੀ ਹੀ ਕਰਦਾ ਹੈ। ਇਸ ਵਿਚ ਪ੍ਰਸੰਗਾਂ ਦਾ ਨਿਰਣਾ ਦਸਮ ਗ੍ਰੰਥ, ਭਾਈ ਗੁਰਦਾਸ ਦੀਆਂ ਰਚਨਾਵਾਂ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ (ਭਾਈ ਬਾਲੇ ਵਾਲੀ), ਗਿਆਨ ਰਤਨਾਵਲੀ, ਭਗਤ ਰਤਨਾਵਲੀ, ਗੁਰ ਬਿਲਾਸ ਪਾਤਸ਼ਾਹੀ ੬, ਗੁਰ ਬਿਲਾਸ ਪਾਤਸ਼ਾਹੀ ੧੦, ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਥ ਪ੍ਰਕਾਸ਼, ਸ੍ਰੀ ਗੁਰ ਰਤਨਮਾਲ (ਸੌ ਸਾਖੀ), ਜ਼ਿੰਦਗੀਨਾਮਾ, ਗੁਰ ਸੋਭਾ, ਪ੍ਰੇਮ ਸੁਮਾਰਗ ਅਤੇ ਰਹਿਤਨਾਮਿਆਂ ਦੇ ਆਧਾਰ ਉੱਤੇ ਕੀਤਾ ਗਿਆ ਹੈ। ਸੋਲਾਂ ਸ੍ਰੋਤਾਂ ਤੋਂ ਇਕੱਤਰ ਕੀਤੀ ਸਮੱਗਰੀ ਨੂੰ ਸੋਲਾਂ ਕਲਾਵਾਂ ਵਿਚ ਵੰਡ ਕੇ, ਵਿਚਾਰ ਕੇ ਸੁਧਾਕਰ ਨਾਉਂ ਦਾ ਰੂਪਕ ਵੀ ਨਿਭਾਇਆ ਹੈ। ਉਪਰੋਕਤ ਗ੍ਰੰਥਾਂ ਗੁਰੁਮਤ ਪ੍ਰਭਾਕਰ ਤੇ ਗੁਰੁਮਤ ਸੁਧਾਕਰ ਅਤੇ ਫਿਰ ਇਨ੍ਹਾਂ ਦੋਵਾਂ ਨੂੰ ਮਿਲਾ ਕੇ ਰਚੇ 'ਗੁਰਮਤਿ ਮਾਰਤੰਡ' ਗ੍ਰੰਥ ਵਿਚ, ਵਿਧੀ ਤਿੰਨਾਂ ਹੀ ਥਾਈਂ ਇਕ ਹੈ ਭਾਵ, ਕੋਸ਼ ਰੀਤੀ ਅਨੁਸਾਰ ਸਿਰਲੇਖ ਦੇ ਕੇ ਥੱਲੇ ਗੁਰਬਾਣੀ ਦੀਆਂ ਤੁਕਾਂ ਦਿੱਤੀਆਂ ਹਨ। ਭਾਈ ਸਾਹਿਬ ਨੇ ਇਸ ਪੁਸਤਕ ਵਿਚ ਵਿਗਿਆਨਕ ਢੰਗ ਨਾਲ ਗਿਆਨ ਭਰਪੂਰ ਵਿਸਤਾਰ ਦੇ ਕੇ ਸਿੱਖੀ ਦੇ ਸਹੀ ਮਨੋਰਥ ਅਤੇ ਅਸਲੀ ਆਸ਼ੇ ਨੂੰ ਉਘਾੜਿਆ ਹੈ।

ਭਾਈ ਸਾਹਿਬ ਨੇ ਸਾਹਿਤ ਪ੍ਰੇਮੀਆਂ ਲਈ ਦੋ ਪੁਸਤਕਾਂ 'ਗੁਰੁਛੰਦ ਦਿਵਾਕਰ' ਅਤੇ 'ਗੁਰੁਸ਼ਬਦਾਲੰਕਾਰ' ਦੀ ਰਚਨਾ ਵੀ ਕੋਸ਼ ਰੀਤੀ ਅਨੁਸਾਰ ਕੀਤੀ, ਜਿਵੇਂ ਕੋਸ਼

ਵਿੱਚੋਂ ਸ਼ਬਦ ਲੱਭਿਆ ਜਾਂਦਾ ਹੈ, ਉਸੇ ਤਰ੍ਹਾਂ 'ਛੰਦ' ਅਤੇ 'ਅਲੰਕਾਰ' ਇਨ੍ਹਾਂ ਪੁਸਤਕਾਂ ਵਿੱਚੋਂ ਅਸਾਨੀ ਨਾਲ ਲੱਭੇ ਜਾ ਸਕਦੇ ਹਨ।

ਭਾਈ ਕਾਨ੍ਹ ਸਿੰਘ ਨਾਭਾ ਨੇ ਹਿੰਦੀ ਦੇ ਪ੍ਰਸਿੱਧ ਕਵੀ ਨੰਦ ਦਾਸ ਦੇ ਪ੍ਰਸਿੱਧ ਕੋਸ਼ਾਂ 'ਅਨੇਕਾਰਥ ਕੋਸ਼' ਅਤੇ 'ਨਾਮਮਾਲਾ' ਆਦਿ ਕੋਸ਼ਾਂ ਦਾ ਸੰਪਾਦਨ ਤੇ ਸੰਸ਼ੋਧਨ ਵੀ ਕੀਤਾ। 'ਅਨੇਕਾਰਥ ਕੋਸ਼' ਦੇ ਮੁੱਖ ਸਫ਼ੇ ਉੱਤੇ ਇਸ ਦੇ ਨਾਮ ਦੀ ਵਿਆਖਿਆ ਪ੍ਰਕਾਸ਼ਕਾਂ ਵੱਲੋਂ ਇਉਂ ਕੀਤੀ ਗਈ ਹੈ:

"ਸੰਸਕ੍ਰਿਤ ਅਤੇ ਬ੍ਰਿਜ ਭਾਸ਼ਾ ਦੇ ਕਠਿਨ ਸ਼ਬਦਾਂ ਦਾ ਛੰਦਾਬੰਦੀ ਮਨੋਹਰ ਕੋਸ਼, ਜਿਸ ਵਿਚ ਇਕ ਸ਼ਬਦ ਦੇ ਅਨੇਕ ਅਰਥ ਦਿਖਾਏ ਗਏ ਹਨ, ਜਿਸ ਨੂੰ ਸਿੱਖ ਪੰਥ ਦੇ ਪ੍ਰਸਿੱਧ ਵਿਦਵਾਨ ਸ੍ਰੀਮਾਨ ਭਾਈ ਕਾਨ੍ਹ ਸਿੰਘ ਨਾਭਾ ਨਿਵਾਸੀ ਨੇ ਵਿਦਿਯਾ ਪ੍ਰੇਮੀਆਂ ਦੇ ਲਾਭ ਵਾਸਤੇ ਸ਼ੁੱਧ ਅਰੁ ਸਟੀਕ ਕਰਨ ਦੇ ਸਿਵਾਇ ੧੧੪ ਸ਼ਬਦ ਆਪਣੇ ਵੱਲੋਂ ਹੋਰ ਵਧਾ ਕੇ ਅਲੰਕ੍ਰਿਤ ਕੀਤਾ।"

ਅਨੇਕਾਰਥ ਕੋਸ਼ ਦੇ ਕੁੱਲ ੪੩ ਸਫ਼ੇ ਹਨ। ਇਹ ਨੰਦ ਦਾਸ ਦੁਆਰਾ ਰਚਿਤ 'ਅਨੇਕਾਰਥ' ਦਾ ਸੋਧਿਆ ਤੇ ਵਧਾਇਆ ਰੂਪ ਹੈ। ਭਾਈ ਸਾਹਿਬ ਅਨੁਸਾਰ ਨੰਦ ਦਾਸ ਦੇ 'ਅਨੇਕਾਰਥ' ਵਿਚ ਲਿਖਾਰੀਆਂ ਨੇ ਹੱਥ-ਲਿਖਤ ਖਰੜੇ ਤੋਂ ਉਤਾਰਾ ਕਰਦੇ ਸਮੇਂ ਅਨੇਕ ਅਸ਼ੁੱਧੀਆਂ ਸ਼ਾਮਲ ਕਰ ਦਿੱਤੀਆਂ ਸਨ। ਭਾਈ ਸਾਹਿਬ ਨੇ ਇਸ ਦੇ ਪ੍ਰਾਪਤ ਖਰੜਿਆਂ ਦੇ ਆਧਾਰ 'ਤੇ ਇਸ ਦੀ ਸੁਧਾਈ ਕੀਤੀ। ਭੂਮਿਕਾ ਵਿਚ ਭਾਈ ਸਾਹਿਬ ਨੇ ਨਿਸ਼ਚਾ ਪ੍ਰਗਟਾਇਆ ਹੈ ਕਿ ਕਵਿ ਸਮਾਜ ਅਤੇ ਵਿਦਵਾਨ ਤਥਾ ਗਯਾਨੀ ਕਲਾਸ ਦੇ ਵਿਦਿਆਰਥੀ ਇਸ ਗ੍ਰੰਥ ਤੋਂ ਬਹੁਤ ਲਾਭ ਪ੍ਰਾਪਤ ਕਰਨਗੇ। ਵਿਦਿਆਰਥੀਆਂ ਦੀ ਸਹੂਲਤ ਲਈ ਭਾਈ ਸਾਹਿਬ ਨੇ ਜੋ ਮਿਹਨਤ ਕੀਤੀ ਉਸ ਦਾ ਪਤਾ ਹੇਠ ਲਿਖੇ ਨਮੂਨੇ ਤੋਂ ਲੱਗ ਸਕਦਾ ਹੈ:

ਨੰਦ ਦਾਸ

(ਤਨ ਸ਼ਬਦ)

*ਤਨ ਸਰੀਰ ਬਿਸਤਾਤ ਤਨ ਤਨ ਸੂਛਮ ਤਨ ਤਾਤ*
*ਤਨ ਕੋ ਊਬਿਰਰੋ ਜਗਤ ਜਾਨਤ ਹਰ ਰਸ ਬਾਤ*

ਭਾਈ ਕਾਨ੍ਹ ਸਿੰਘ ਨੇ ਇਸ ਦੀ ਸੁਧਾਈ ਇਉਂ ਕੀਤੀ ਹੈ:

*ਤਨ ਸਰੀਰ ਵਿਸਤਾਰ ਤਨੁ ਤਨੁ ਸੂਖਮ ਤਨ ਤਾਤ*
*ਤਨ ਵਿਰਲੋ ਕੋ ਜਗਤ ਮੇ ਜਾਨਤ ਹਰਿ ਰਸ ਬਾਤ*

ਦੇਹ (ਜਿਸਮ), ਫੈਲਾਉ, ਬਾਰੀਕ, ਪੁਤ੍ਰ ਅਤੇ ਪੁਰਸ਼ ਤਨ ਕਹੇ ਜਾਂਦੇ ਹਨ। ਮੂਲ ਖਰੜੇ ਵਿਚ ੧੧੭ ਸ਼ਬਦਾਂ ਦੇ ਕਈ-ਕਈ ਅਰਥ 'ਦੋਹਾ ਛੰਦ' ਵਿਚ ਦਰਜ ਕੀਤੇ ਜਾਂਦੇ ਸਨ। ਭਾਈ ਸਾਹਿਬ ਨੇ ਇਸ ਵਿਚ ੧੧੪ ਨਵੇਂ ਸ਼ਬਦ ਉਨ੍ਹਾਂ ਦੇ ਅਨੇਕਾਰਥਾਂ ਸਮੇਤ ਹੋਰ ਜੋੜ ਦਿੱਤੇ। ਅਨੇਕਾਰਥ ਕੋਸ਼ ਵਿਚ ਹੁਣ ੨੩੧ ਸ਼ਬਦ ਅਤੇ ਇਨ੍ਹਾਂ ਦੇ

ਅਨੇਕਾਰਥਕ ਰੂਪ ਟੀਕੇ ਸਮੇਤ ਦਰਜ ਹਨ।

ਜਿੱਥੇ ਅਨੇਕਾਰਥ ਕੋਸ਼ ਵਿਚ ਇਕ ਸ਼ਬਦ ਦੇ ਅਨੇਕ ਅਰਥ ਦਿੱਤੇ ਹੋਏ ਹਨ, 'ਨਾਮ ਮਾਲਾ ਕੋਸ਼' ਵਿਚ ਇਕ ਅਰਥ ਦੇ ਅਨੇਕ ਨਾਮ ਦਿਖਾਏ ਗਏ ਹਨ। ਇਸ ਦੇ ਕੁੱਲ ਸਫ਼ੇ ੬੯ ਹਨ। ਇਹ ਵੀ ਮੂਲ ਰੂਪ ਵਿਚ ਕਵੀ ਨੰਦ ਦਾਸ ਦੀ ਰਚਨਾ ਹੈ ਜਿਸ ਦਾ ਨਾਮ 'ਮਾਨ ਮੰਜਰੀ' ਵੀ ਪ੍ਰਸਿੱਧ ਹੈ। ਭੂਮਿਕਾ ਵਿਚ ਭਾਈ ਸਾਹਿਬ ਦੱਸਦੇ ਹਨ:

"ਇਹ ਕੋਸ਼ ਭੀ ਅਨੇਕਾਰਥ ਵਾਂਗ ਅਗਯਾਨੀ ਲਿਖਾਰੀਆਂ ਨੇ ਇਤਨਾ ਵਿਗਾੜਿਆ ਕਿ ਬਹੁਤ ਸ਼ਬਦਾਂ ਦਾ ਮੂਲ ਸਮਝਣਾ ਔਖਾ ਹੋ ਗਿਆ ਸੀ.... ਵਿਦਯਾ ਅਭਯਾਸੀ ਅਤੇ ਕਵੀਆਂ ਦੇ ਹਿੱਤ ਲਈ ਮੈਂ ਮਹਾ ਪ੍ਰਯਤਨ ਕਰਕੇ ਇਸ ਕੋਸ਼ ਨੂੰ ਸ਼ੁੱਧ ਕੀਤਾ, ਅਤੇ ਬਹੁਤ ਨਵੇਂ ਸ਼ਬਦ ਮਿਲਾ ਕੇ ਮੁਕੰਮਲ ਕਰ ਦਿੱਤਾ ਹੈ।"

ਇਸ ਦੇ ਪ੍ਰਾਪਤ ਖਰੜਿਆਂ ਨੂੰ ਆਧਾਰ ਬਣਾ ਕੇ ਭਾਈ ਸਾਹਿਬ ਨੇ ਇਸ ਨੂੰ ਸੋਧ ਕੇ, ਕੁਝ ਨਵੇਂ ਸ਼ਬਦ ਜੋੜ ਕੇ ਅਤੇ ਗ੍ਰੰਥ ਦੇ ਅੰਤ ਤੇ ਗੁਰਮੁਖੀ ਅੱਖਰ-ਕ੍ਰਮ ਅਨੁਸਾਰ ਤਤਕਰਾ ਦੇ ਕੇ ਵਰਤਮਾਨ ਪ੍ਰਕਾਸ਼ਿਤ ਰੂਪ ਸੰਪਾਦਿਤ ਕੀਤਾ। ਇਸ ਸੋਧੇ ਹੋਏ ਰੂਪ ਵਿਚ, ਪੁਰਾਣੇ ਖਰੜਿਆਂ ਦੇ ੨੭੩ ਦੋਹਿਆਂ ਦੀ ਥਾਂ ੩੧੯ ਦੋਹੇ ਮਿਲਦੇ ਹਨ। ਸਪਸ਼ਟਤਾ ਲਈ ਫਲਾਂ, ਫੁੱਲਾਂ ਤੇ ਬਿਰਛਾਂ ਆਦਿ ਦੇ ਬਨਸਪਤੀ-ਵਿਗਿਆਨਕ ਨਾਂ ਰੋਮਨ ਅੱਖਰਾਂ ਵਿਚ ਨਾਲ ਲਿਖ ਦਿੱਤੇ ਹਨ ਜਿਵੇਂ ਕਿ:

ਅਨਾਰ Pomegranate (Punica granatum)

(੨੬੯) ਰਕਬੀਜ ਕੁਚਫਲ ਕਰਕ ਸ਼ੁਕਬੱਲਭ ਦ੍ਰੁਮਸਾਰ।

ਡਾਲਿਮ ਦਾੜਿਮ ਦੇਖਿਯੇ ਕਛੁਤੁਅ ਦਸਨਾਕਾਰ।

ਭੁਲੇਖੇ ਵਾਲੇ ਸ਼ਬਦਾਂ ਨੂੰ ਸਪਸ਼ਟ ਕਰਨ ਲਈ ਫੁੱਟ ਨੋਟ ਦਿੱਤੇ ਹਨ, ਜਿਵੇਂ ਕਿ:

"ਬਹੁਤ ਅਨਜਾਣ, ਨਲੇਰ ਨੂੰ ਸ਼੍ਰੀਫਲ ਆਖਦੇ ਹਨ, ਕਈ ਕਵੀ ਭੀ ਭੁਲੇਖਾ ਖਾ ਗਏ ਹਨ। ਸ਼੍ਰੀਫਲ ਨਾਮ ਬਿੱਲ 'ਬਿਲ' ਦਾ ਹੈ ਨਾਰਿਯਲ, ਸ਼ਿਰਾਫਲ, ਸ਼ਿਰੋਫਲ ਅਤੇ ਸਿਰ:ਫਲ ਹੈ।"

ਅਨੇਕਾਰਥ ਕੋਸ਼ ਅਤੇ ਨਾਮਮਾਲਾ ਕੋਸ਼, ਦੋਵੇਂ ਕਾਵਿ ਰੂਪ ਸ਼ਬਦ ਕੋਸ਼ ਅਸਟਛਾਪ ਦੇ ਪ੍ਰਸਿੱਧ ਹਿੰਦੀ ਕਵੀ ਨੰਦ ਦਾਸ ਦੀ ਕ੍ਰਿਤ ਹਨ। ਰਾਮਪੁਰ ਨਿਵਾਸੀ ਅਚਾਰੀਆ ਨੰਦ ਦਾਸ, ਸਵਾਮੀ ਵਿਠਲ ਦਾਸ ਜੀ ਦੇ ਸ਼ਿਸ਼, ਸੰਸਕ੍ਰਿਤ ਦੇ ਉਤਮ ਪੰਡਤ ਅਤੇ ਬ੍ਰਜ ਭਾਸ਼ਾ ਦੇ ਚੋਣਵੇਂ ਕਵੀਆਂ ਵਿੱਚੋਂ ਸਨ।

ਅਨੇਕਾਰਥ ਕੋਸ਼ ਅਤੇ ਨਾਮਮਾਲਾ ਦਾ ਸੰਪਾਦਨ ਭਾਈ ਸਾਹਿਬ ਵੱਲੋਂ ਦਿੱਤੀਆਂ ਕੋਸ਼ ਸਬੰਧੀ ਰਚਨਾਵਾਂ ਵਿੱਚੋਂ ਪਹਿਲੀ ਦੇਣ ਹੈ। ਇਸ ਤੋਂ ਪਹਿਲਾਂ ਪੰਜਾਬੀ ਵਿਚ ਕਈ ਕੋਸ਼ ਰਚੇ ਜਾ ਚੁੱਕੇ ਸਨ। ਉਨ੍ਹਾਂ ਕੋਸ਼ਾਂ ਦਾ ਵਿਸ਼ਾ ਪੰਜਾਬੀ ਭਾਸ਼ਾ ਦੀ ਸ਼ਬਦਾਵਲੀ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦਾਵਲੀ ਦੇ ਅਰਥ ਦੇਣਾ ਹੀ ਰਿਹਾ ਸੀ। ਅਨੇਕਾਰਥ ਕੋਸ਼ ਦਾ ਵਿਸ਼ਾ ਸੰਸਕ੍ਰਿਤ ਦੇ ਉਨ੍ਹਾਂ ਹੀ ਸ਼ਬਦਾਂ ਦੀ ਵਿਆਖਿਆ ਤਕ ਸੀਮਤ ਸੀ ਜਿਨ੍ਹਾਂ ਦੇ

ਅਰਥ ਇਕ ਤੋਂ ਵਧੇਰੇ ਲਏ ਜਾ ਸਕਦੇ ਸਨ ਅਤੇ ਜੋ ਸਮੇਂ ਦੇ ਸਾਹਿਤਕ ਵਹਿਣ, ਹਿੰਦੀ, ਬ੍ਰਜ ਭਾਸ਼ਾ ਦੇ ਗ੍ਰੰਥਾਂ ਵਿਚ ਖੁੱਲ੍ਹ ਕੇ ਵਰਤੇ ਜਾਂਦੇ ਸਨ। ਭਾਈ ਸਾਹਿਬ ਨੇ ਉਪਰੋਕਤ ਦੋਵੇਂ ਕੋਸ਼ਾਂ ਦਾ ਸੰਪਾਦਨ ਕਰਦਿਆਂ ਨਾ ਕੇਵਲ ਅਸ਼ੁੱਧੀਆਂ ਹੀ ਦੂਰ ਕੀਤੀਆਂ, ਸਗੋਂ ਕੋਸ਼ ਦੀ ਆਧੁਨਿਕ ਰੀਤ ਅਨੁਸਾਰ ਸਾਰੇ ਸ਼ਬਦਾਂ ਨੂੰ ਤਰਤੀਬ ਦੇ ਕੇ, ਥਾਂ ਪਰ ਥਾਂ ਲੋੜ ਅਨੁਸਾਰ ਸ਼ਬਦਾਂ ਦੇ ਨਿਖੇੜ ਅਤੇ ਅਰਥ ਨਿਤਾਰੇ ਲਈ ਟਿੱਪਣੀ ਵੀ ਕੀਤੀ। ਕੁਝ ਸ਼ਬਦਾਂ ਦਾ ਉਚਾਰਨ ਸਪਸ਼ਟ ਕਰਨ ਲਈ ਉਨ੍ਹਾਂ ਦੇ ਦੇਵਨਾਗਰੀ ਰੂਪ ਅਤੇ ਕਿਧਰੇ-ਕਿਧਰੇ ਅੰਗਰੇਜ਼ੀ ਅਤੇ ਲਾਤੀਨੀ ਪ੍ਰਯਾਯ ਵੀ ਦਿੱਤੇ ਹਨ, ਤਾਂ ਕਿ ਪਾਠਕਾਂ ਨੂੰ ਕਿਸੇ ਪ੍ਰਕਾਰ ਦਾ ਭੁਲੇਖਾ ਬਾਕੀ ਨਾ ਰਹਿ ਜਾਵੇ। ਭਾਈ ਸਾਹਿਬ ਵੱਲੋਂ ਸੰਪਾਦਨ ਕੀਤੇ 'ਅਨੇਕਾਰਥ' ਅਤੇ 'ਨਾਮਮਾਲਾ ਕੋਸ਼' ਦੁਆਰਾ ਵਿਦਿਆਰਥੀਆਂ ਅਤੇ ਪੰਜਾਬੀ ਸਾਹਿਤ ਪ੍ਰੇਮੀਆਂ ਨੂੰ ਭਾਈ ਗੁਰਦਾਸ ਜੀ ਕੇ ਕਬਿੱਤ, ਦਸਮ ਗ੍ਰੰਥ, ਗੁਰ ਬਿਲਾਸ ਅਤੇ ਹਿੰਦੀ ਭਾਸ਼ਾ ਮਿਲੇ ਕਾਵਯ ਗ੍ਰੰਥਾਂ ਦੇ ਸ਼ਬਦਾਰਥ ਸਮਝਣ ਵਿਚ ਵੱਡੀ ਅਸਾਨੀ ਹੋਈ। ਸਾਹਿਤਕ ਪੱਖੋਂ ਇਨ੍ਹਾਂ ਕੋਸ਼ ਰਚਨਾਵਾਂ ਦੀ ਵਿਸ਼ੇਸ਼ ਮਹਾਨਤਾ ਹੈ। ਪੰਜਾਬੀ ਪਾਠਕਾਂ ਲਈ ਇਹ ਅਨਮੋਲ ਖਜ਼ਾਨਾ ਅਤੇ ਸ਼ਬਦ ਭੰਡਾਰ ਦਾ ਸੋਮਾ ਹੈ। ਭਾਈ ਸਾਹਿਬ ਨੇ ਇਨ੍ਹਾਂ ਵਿਚ ਵਾਧਾ ਤੇ ਵਿਸਤਾਰ ਕੀਤਾ। ਸ਼ਬਦ ਦੇ ਸ਼ੁੱਧ ਤੇ ਸਹੀ ਸਰੂਪ, ਅਰਥ, ਵਿਆਖਿਆ ਤੇ ਸੁਯੋਗ ਵਰਤੋਂ ਕਰਨ ਬਾਰੇ ਜਾਣਕਾਰੀ ਦਿੱਤੀ। ਕੋਸ਼ਕਾਰੀ ਦੀ ਵਿਗਿਆਨਕ ਵਿਧੀ ਨੂੰ ਅਪਣਾਇਆ ਅਤੇ ਸ਼ਬਦ ਦਾ ਪ੍ਰਸੰਗ ਨਾਲ ਵਿਸ਼ੇਸ਼ ਸੰਬੰਧ ਦਰਸਾਇਆ।

ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਦਾ ਘੇਰਾ ਆਪਣੇ ਆਪ ਵਿਚ ਬਹੁਤ ਵਿਸ਼ਾਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਰਚਨਾਵਾਂ ਤੇ ਹੋਰ ਸਿੱਖ ਸਾਹਿਤ ਵਿਚ ੧੨ਵੀਂ ਸਦੀ ਤੋਂ ਲੈ ਕੇ ਲੱਗਭਗ ੧੮-੧੯ਵੀਂ ਸਦੀ ਤਕ ਦੀਆਂ ਕ੍ਰਿਤਾਂ ਇਸ ਦੇ ਕਲਾਵੇ ਵਿਚ ਆ ਜਾਂਦੀਆਂ ਹਨ। ਜਿਸ ਤਰ੍ਹਾਂ ਵਿਆਖਿਆ, ਪ੍ਰਯਾਯ ਜਾਂ ਸਮਾਨਾਰਥ ਦੇਣ ਵੇਲੇ ਕਿਸੇ ਵੀ ਕੋਸ਼ ਦਾ ਮੀਰੀ ਗੁਣ ਸ਼ਬਦ ਸੰਜਮ ਹੁੰਦਾ ਹੈ, ਉਸੇ ਤਰ੍ਹਾਂ 'ਮਹਾਨ ਕੋਸ਼' ਦਾ ਵੱਡਾ ਗੁਣ ਬਹੁ-ਵਿਸਤਾਰ ਹੁੰਦਾ ਹੈ। ਇਹ ਬਹੁ-ਵਿਸਤਾਰ ਸ਼ਬਦਾਂ ਦੀ ਗਿਣਤੀ ਦਾ ਨਾ ਹੋ ਕੇ ਵਸਤੂ ਨਾਲ ਸੰਬੰਧਿਤ ਜਾਣਕਾਰੀ ਦਾ ਹੋਇਆ ਕਰਦਾ ਹੈ ਅਤੇ ਸ਼ਬਦ ਸੰਜਮ ਦਾ ਮੰਤਵ ਵੀ ਗਿਣਤੀ ਸੀਮਤ ਕਰਨ ਨਾਲੋਂ ਵਰਣਨ ਨੂੰ ਨੁਕੀਲਾ ਅਤੇ ਤਿੱਖੀ ਧਾਰ ਵਾਲਾ ਬਣਾਉਣ ਦੇ ਉਦੇਸ਼ ਨਾਲ ਹੁੰਦਾ ਹੈ ਤਾਂ ਜੋ ਸ਼ਬਦ ਜਾਲ ਵਿਚ ਉਲਝ ਕੇ, ਕੋਈ ਪਾਠਕ ਭੁਲੇਖੇ ਦਾ ਸ਼ਿਕਾਰ ਨਾ ਹੋ ਜਾਵੇ। ਭਾਈ ਕਾਨ੍ਹ ਸਿੰਘ ਨੇ ਇਹ ਦੋਵੇਂ ਗੁਣ ਸਫ਼ਲਤਾ ਨਾਲ ਨਿਭਾਏ ਹਨ।

ਇਸ ਤੋਂ ਪਹਿਲਾਂ ਗੁਰਮੁਖੀ ਵਿਚ ਕੋਸ਼ਕਾਰੀ ਦੇ ਜਿੰਨੇ ਵੀ ਯਤਨ ਹੋਏ, ਉਨ੍ਹਾਂ ਨੇ ਆਪਣੇ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਤਕ ਹੀ ਸੀਮਤ ਰੱਖਿਆ ਸੀ। ਸੀਮਾ ਨੂੰ ਵਧਾਉਣ ਨਾਲ ਭਾਈ ਕਾਨ੍ਹ ਸਿੰਘ ਦੀ ਘਾਲ ਵਿਚ ਕਿੰਨਾ ਕੁ ਵਾਧਾ ਹੋਇਆ, ਇਸ ਦਾ ਅੰਦਾਜ਼ਾ ਇੱਥੋਂ ਲਾਇਆ ਜਾ ਸਕਦਾ ਹੈ ਕਿ ਮਹਾਨ ਕੋਸ਼ ਤੋਂ ਪਹਿਲਾਂ ਦੇ ਛਪੇ ਅਲੱਗ-ਅਲੱਗ ਕੋਸ਼ਾਂ ਵਿਚ ਊੜਾ ਪੱਟੀ ਦੇ ਤਿੰਨ ਸੌ (੩੦੦) ਤੋਂ ਵੱਧ ਸ਼ਬਦ ਨਹੀਂ ਮਿਲਦੇ

ਪਰੰਤੂ ਮਹਾਨ ਕੋਸ਼ ਵਿਚ ਊੜਾ ਪੱਟੀ ਦੇ ੧੪੪੨ ਸ਼ਬਦ ਮਿਲਦੇ ਹਨ। ਇਹ ਅੰਕੜੇ ਭਾਈ ਸਾਹਿਬ ਤੋਂ ਪਹਿਲਾਂ ਦੇ ਸਾਰੇ ਉਦਮਾਂ ਦੇ ਮੁਕਾਬਲੇ ਵਿਚ 'ਮਹਾਨ ਕੋਸ਼' ਦੀ ਵਿਸ਼ਾਲਤਾ ਤੇ ਬਹੁਲਤਾ ਦਾ ਮੂੰਹੋਂ ਬੋਲਦਾ ਪ੍ਰਮਾਣ ਹਨ। ਪ੍ਰੋ. ਪ੍ਰੀਤਮ ਸਿੰਘ ਮਹਾਨ ਕੋਸ਼ ਦੀ ਤੁਲਨਾ ਇਸ ਤੋਂ ਪਹਿਲੇ ਕੋਸ਼ਾਂ ਨਾਲ ਵਿਸਤਾਰ ਨਾਲ ਕਰ ਕੇ ਦੱਸਦੇ ਹਨ ਕਿ ਇਹ ਭਾਈ ਸਾਹਿਬ ਦੀ ਸਭ ਤੋਂ ਵੱਡੀ ਸਾਹਿਤਿਕ ਪ੍ਰਾਪਤੀ ਹੈ।

ਗਿਆਨੀ ਹਜ਼ਾਰਾ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ 'ਸਾਰੰਗ' ਸ਼ਬਦ ਦੇ ਸਿਰਫ ੬ ਅਰਥ ਦੱਸੇ ਹਨ, ਪਰੰਤੂ ਭਾਈ ਸਾਹਿਬ ਨੇ ਇਸ ਇੱਕੋ ਸ਼ਬਦ ਦੇ ਮਹਾਨ ਕੋਸ਼ ਵਿਚ ਕ੍ਰਮਵਾਰ ੫੮ ਅਰਥ ਕਰ ਕੇ ਹਰੇਕ ਥਾਵੇਂ ਪ੍ਰਮਾਣ ਦੇ ਕੇ ਉਨ੍ਹਾਂ ਅਰਥਾਂ ਦੀ ਸਾਰਥਿਕਤਾ ਵੀ ਦਿਖਾਈ ਹੈ ਜੋ ਇਸ ਸਬੰਧ ਵਿਚ ਸ਼ਬਦ-ਕੋਸ਼ੀ ਹੁਨਰ ਦੇ ਪੱਖੋਂ ਖਾਸ ਕਰਕੇ ਵਿਚਾਰਨ ਯੋਗ ਹੈ। ਮਹਾਨ ਕੋਸ਼ ਵਿਚ ਦਿੱਤੇ ਅਰਥਾਂ ਦੀ ਵਿਉਂਤ ਵਿਧੀ ਨੂੰ ਵੇਖ ਕੇ ਪਤਾ ਲੱਗਦਾ ਹੈ ਕਿ ਕਰਤਾ ਪਹਿਲਾਂ ਸ਼ਬਦ ਦੇ ਆਮ ਵੱਖੋ-ਵੱਖ ਅਰਥ ਦਿੰਦਾ ਹੈ ਅਤੇ ਇਨ੍ਹਾਂ ਅਰਥਾਂ ਦੀ ਵਿਆਖਿਆ ਲਈ ਜੇ ਕੋਈ ਤੁਕ ਦੇਣੀ ਪਵੇ ਤਾਂ ਉਹ ਵੀ ਦਿੱਤੀ ਜਾਂਦੀ ਹੈ। ਇਸ ਤੋਂ ਬਾਅਦ ਜਿੱਥੇ ਜ਼ਰੂਰਤ ਪਈ ਸ਼ਬਦ ਦਾ ਮਿਥਿਹਾਸਿਕ ਤੇ ਇਤਿਹਾਸਿਕ ਪ੍ਰਸੰਗ ਵੀ ਵੇਰਵੇ ਸਹਿਤ ਦੱਸਿਆ ਹੈ। ਭਾਈ ਸਾਹਿਬ ਨੇ ਹਰ ਸ਼ਬਦ ਦੇ ਅਰਥਾਂ ਦਾ ਸੀਮਾਂਟਿਕ ਸਪੈਕਟਰਮ (spectrum) ਪੂਰਨ ਵੇਰਵੇ ਸਹਿਤ ਦੱਸਣ ਦਾ ਯਤਨ ਕੀਤਾ ਹੈ। ਇਸ ਸਬੰਧ ਵਿਚ ਮਹਾਨ ਕੋਸ਼ ਵਿਚਲਾ 'ਸਿਖੰਡਿ' ਸ਼ਬਦ ਵਿਚਾਰਨਯੋਗ ਹੈ।

ਮਹਾਨ ਕੋਸ਼ ਦੀ ਰਚਨਾ ਤੋਂ ਪਹਿਲਾਂ ਭਾਵੇਂ ਭਾਰਤੀ ਸੰਗੀਤ ਨਾਲ ਸੰਬੰਧਿਤ ਗ੍ਰੰਥ ਤਾਂ ਉਪਲਬਧ ਸਨ ਪਰੰਤੂ ਗੁਰਮਤਿ ਸੰਗੀਤ ਸਬੰਧੀ ਜਾਣਕਾਰੀ ਨਾਂ-ਮਾਤਰ ਹੀ ਸੀ। ਭਾਈ ਕਾਨ੍ਹ ਸਿੰਘ ਨਾਭਾ ਨੇ ਪਹਿਲੀ ਵਾਰੀ ਭਾਰਤੀ ਸੰਗੀਤ ਦੀਆਂ ਪ੍ਰਾਪਤ ਪੁਸਤਕਾਂ ਦਾ ਅਧਿਐਨ ਕਰਦਿਆਂ ਸੰਗੀਤਕ ਤੱਤਾਂ ਤੇ ਸੰਕੇਤਾਂ ਆਦਿ ਦੀ ਵਿਆਖਿਆ ਕੀਤੀ ਅਤੇ ਨਾਲ ਹੀ ਗੁਰਬਾਣੀ ਕੀਰਤਨ ਦੀ ਪਰੰਪਰਾ ਆਦਿ ਦੀ ਵਿਲੱਖਣਤਾ ਨੂੰ ਪਛਾਣਦਿਆਂ ਇਸ ਦੇ ਨਿਵੇਕਲੇ ਸਰੂਪ ਦੀ ਵਿਆਖਿਆ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਰਾਗਾਤਮਿਕ ਬਾਣੀ ਵਿਚ ਪ੍ਰਯੁਕਤ ਰਾਗਾਂ ਸਬੰਧੀ ਭਾਈ ਸਾਹਿਬ ਨੇ ਭਰਪੂਰ ਜਾਣਕਾਰੀ ਦਿੱਤੀ ਹੈ। ਕੁਝ ਰਾਗਾਂ ਦੇ ਸਰੂਪ, ਆਧੁਨਿਕ ਸਰੂਪਾਂ ਤੋਂ ਵੱਖਰੇ ਵੀ ਹਨ। ਮਹਾਨ ਕੋਸ਼ ਵਿਚ ਭਾਈ ਸਾਹਿਬ ਨੇ ਸਾਜ਼, ਤਾਲ, ਕੀਰਤਨ ਚੌਕੀਆਂ ਅਤੇ ਸ਼ਬਦ ਗਾਇਨ ਵਿਧੀ ਲਈ ਰਹਾਉ, ਅੰਤਰਾ, ਘਰੁ, ਪੜਤਾਲ, ਧੁਨੀ ਆਦਿ ਬਾਰੇ ਵਿਆਖਿਆ ਸਹਿਤ ਸੂਚਨਾ ਦਰਜ ਕਰ ਕੇ, ਗੁਰਮਤਿ ਸੰਗੀਤ ਬਾਰੇ ਵਡਮੁੱਲੀ ਤੇ ਭਰਪੂਰ ਜਾਣਕਾਰੀ ਪੇਸ਼ ਕੀਤੀ ਹੈ।

ਗੁਰਮਤਿ ਸੰਗੀਤ ਦੀ ਵਿਸ਼ਾਲ ਤੇ ਮਹਾਨ ਪਰੰਪਰਾ ਦੀ ਸਾਂਭ ਸੰਭਾਲ ਅਤੇ ਇਸ ਨੂੰ ਉਜਾਗਰ ਕਰਨ ਲਈ ਭਾਈ ਸਾਹਿਬ ਭਲੀਭਾਂਤ ਸੁਚੇਤ ਸਨ। ਉਨ੍ਹਾਂ ਮਹਿਸੂਸ ਕਰ ਲਿਆ ਸੀ ਕਿ ਆਧੁਨਿਕ ਕੀਰਤਨੀਏ ਪੁਰਾਤਨ ਗਾਇਨ ਸ਼ੈਲੀਆਂ ਨੂੰ ਭੁੱਲਦੇ ਜਾ ਰਹੇ

ਹਨ। ਇਸੇ ਕਰਕੇ ਉਨ੍ਹਾਂ ਬੜੀ ਲਗਨ ਤੇ ਘਾਲਣਾ ਨਾਲ ਇਸ ਵਿਲੱਖਣ ਸੰਗੀਤ ਪ੍ਰਬੰਧ ਦੀ ਪਛਾਣ ਕਾਇਮ ਕੀਤੀ। ਸੰਗੀਤ ਦੇ ਪ੍ਰਸਿੱਧ ਵਿਦਵਾਨ ਡਾ. ਬਚਿੱਤਰ ਸਿੰਘ ਤੇ ਡਾ. ਗੁਰਨਾਮ ਸਿੰਘ ਅਨੁਸਾਰ ਸੰਗੀਤ ਦੇ ਆਧੁਨਿਕ ਖੋਜਾਰਥੀਆਂ, ਵਿਦਿਆਰਥੀਆਂ ਦੀ ਪੁਰਾਤਨ ਗੁਰਮਤਿ ਸੰਗੀਤ ਪਰੰਪਰਾ ਤਕ ਪਹੁੰਚ ਲਈ ਮਹਾਨ ਕੋਸ਼ ਇਕ ਪੁਲ ਵਜੋਂ ਸਹਾਇਕ ਹੁੰਦਾ ਹੈ। ਗੁਰਮਤਿ ਸੰਗੀਤ ਸਬੰਧੀ ਅਜਿਹੀ ਵਿਸ਼ਾਲ ਅਤੇ ਵਿਗਿਆਨਕ ਜਾਣਕਾਰੀ ਭਾਈ ਸਾਹਿਬ ਤੋਂ ਪਹਿਲੇ ਕੋਸ਼ਾਂ ਵਿਚ ਵੇਖਣ ਨੂੰ ਨਹੀਂ ਮਿਲਦੀ।

ਜਿਸ ਕਿਸੇ ਸਮਕਾਲੀ ਵਿਦਵਾਨ ਨੇ ਭਾਈ ਸਾਹਿਬ ਦੇ ਇਸ ਗ੍ਰੰਥ ਬਾਰੇ ਕਲਮ ਉਠਾਈ। ਉਸ ਨੇ ਭਾਈ ਸਾਹਿਬ ਦੀ ਵਿਦਵਤਾ ਨੂੰ ਪ੍ਰਣਾਮ ਕੀਤਾ ਹੈ, ਜਿਨ੍ਹਾਂ ਵਿਚ ਕੁਝ ਵਿਦਵਾਨਾਂ ਦੇ ਨਾਂ ਇਸ ਪ੍ਰਕਾਰ ਹਨ: ਵਾਈਸ ਚਾਂਸਲਰ ਏ. ਸੀ. ਵੂਲਨਰ, (ਪੰਜਾਬ ਯੂਨੀਵਰਸਿਟੀ, ਲਾਹੌਰ), ਦੀਵਾਨ ਟੇਕ ਚੰਦ, ਭਾਈ ਬਿਸ਼ਨ ਦਾਸ ਪੁਰੀ, ਸ. ਜੋਗਿੰਦਰ ਸਿੰਘ (ਸਰ), ਸ. ਸੁੰਦਰ ਸਿੰਘ ਮਜੀਠੀਆ (ਰਾਜਾ ਸਰ), ਸ. ਦਲਜੀਤ ਸਿੰਘ ਕਪੂਰਥਲਾ (ਰਾਜਾ ਸਰ), ਭਾਈ ਅਰਜਨ ਸਿੰਘ ਬਾਗੜੀਆਂ, ਪ੍ਰੋਫੈਸਰ ਪੂਰਨ ਸਿੰਘ, ਭਾਈ ਜੋਧ ਸਿੰਘ, ਭਾਈ ਬੇਅੰਤ ਸਿੰਘ (ਪ੍ਰੋ. ਓਰੀਐਂਟਲ ਕਾਲਜ, ਲਾਹੌਰ) ਅਤੇ ਸਰਦਾਰ ਬਹਾਦਰ ਦੀਵਾਨ ਸਿੰਘ (ਦੁੱਗਲ) ਆਦਿ।

ਸ. ਖੁਸ਼ਵੰਤ ਸਿੰਘ ਨੇ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਨੂੰ ਸਿੰਘ ਸਭਾ ਲਹਿਰ ਦੀਆਂ ਸਭ ਤੋਂ ਵੱਧ ਪ੍ਰਭਾਵਸ਼ਾਲੀ ਰਚਨਾਵਾਂ ਵਿੱਚੋਂ ਗਿਣਿਆ ਹੈ।

ਸ. ਸ਼ਮਸ਼ੇਰ ਸਿੰਘ ਅਸ਼ੋਕ ਮਹਾਨ ਕੋਸ਼ ਦੀ ਉਤਮਤਾ ਨੂੰ ਮੰਨਦੇ ਹੋਏ ਲਿਖਦੇ ਹਨ ਕਿ "ਹਿੰਦੀ ਸ਼ਬਦ ਕੋਸ਼ਾਂ ਵਿੱਚੋਂ ਕਾਂਸੀ ਨਾਗਰੀ ਪ੍ਰਚਾਰਿਣੀ ਸਭਾ ਬਨਾਰਸ ਦਾ ਹਿੰਦੀ ਸ਼ਬਦ-ਸਾਗਰ ਵਧੇਰੇ ਪ੍ਰਸਿੱਧ ਹੈ ਪਰ ਇਹ ਸ਼ਬਦ ਕੋਸ਼ ਇਕ ਲੱਖ ਰੁਪਏ ਖਰਚ ਕੇ ਪੰਜ ਛੇ ਲੇਖਕਾਂ ਦੀ ਲਗਾਤਾਰ ਮਿਹਨਤ ਤੇ ੨੦ ਸਾਲਾਂ ਦੀ ਕਰੜੀ ਜੱਦੋ-ਜਹਿਦ ਨਾਲ ਤਿਆਰ ਹੋਣ ਦੇ ਬਾਵਜੂਦ ਫੇਰ ਵੀ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਦੇ ਮੁਕਾਬਲੇ 'ਤੇ ਜੋ ਕਿ ਇਕ ਇਕੱਲੇ ਲੇਖਕ ਭਾਈ ਕਾਨ੍ਹ ਸਿੰਘ ਨਾਭਾ ਦੀ ਲਿਖਤ ਹੈ, ਸ਼ਬਦ ਕੋਸ਼ ਦੇ ਹੁਨਰ ਪੱਖੋਂ ਬੜਾ ਅਧੂਰਾ ਸਾਬਤ ਹੋਇਆ।"

ਡਾ. ਦੇਵਿੰਦਰ ਸਿੰਘ ਵਿਦਿਆਰਥੀ ਇਸ ਕੋਸ਼ ਦੀ ਸ੍ਰੇਸ਼ਟਤਾ ਬਾਰੇ ਲਿਖਦੇ ਹਨ "੧੯੫੧ ਈ: ਵਿਚ ਦਿੱਲੀ ਦੇ ਲਾਲ ਕਿਲ੍ਹੇ ਵਿਚ ਸਾਰੇ ਭਾਰਤੀ ਸਾਹਿਤ ਦੀ ਇਕ ਪ੍ਰਦਰਸ਼ਨੀ ਜੁੜੀ ਸੀ। ਸਾਰੀਆਂ ਸਟਾਲਾਂ ਦੇਖਣ ਪਿੱਛੋਂ ਡਾ. ਵਾਸੁਦੇਵ ਸ਼ਰਣ ਜਿਹੇ ਵਿਦਵਾਨ ਦਾ ਇਹ ਮੱਤ ਸੀ ਕਿ ਭਾਈ ਕਾਨ੍ਹ ਸਿੰਘ ਦੀ ਰਚਨਾ ਆਪਣੀ ਕਿਸਮ ਦੀ ਭਾਰਤ ਭਰ ਵਿੱਚੋਂ ਇਕੱਲੀ ਸੀ।"

ਭਾਈ ਸਾਹਿਬ ਦਾ ਕੰਮ ਇਕ ਵਿਸ਼ਵ ਕੋਸ਼ ਜਾਂ ਇਕ ਮਹਾਨ ਕੋਸ਼ ਦਾ ਹੋਣ ਕਰਕੇ, ਭਾਈ ਸਾਹਿਬ ਦੇ ਸਮਕਾਲੀ ਅਤੇ ਉਤਰ ਅਧਿਕਾਰੀ ਵਿਦਵਾਨਾਂ ਨੇ ਆਪ ਦੀ ਕੋਸ਼ਕਾਰੀ ਨੂੰ ਸਾਰਥਿਕ ਮੰਨਿਆ ਅਤੇ ਇਸ ਤੋਂ ਭਰਪੂਰ ਲਾਭ ਉਠਾਇਆ। ਭਾਈ ਵੀਰ ਸਿੰਘ ਦੀ ਰਚਨਾ ਸੰਥਾ ਪੋਥੀਆਂ ਵਿਚ ਤਾਂ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਦੀ

ਸਹਿਜੇ ਹੀ ਦੇਣ ਹੋਵੇਗੀ।

ਡਾ. ਪਰਮਜੀਤ ਸਿੰਘ (ਸਿੱਧੂ) ਅਨੁਸਾਰ, ਜੂਨੀਅਰ ਇਨਸਾਈਕਲੋਪੀਡੀਆ ਆਫ ਸਿੱਖਇਜ਼ਮ ਵਿਚ ਮਹਾਨ ਕੋਸ਼ ਨੂੰ ਆਧਾਰ ਬਣਾ ਕੇ ਸਿੱਖ ਧਰਮ ਦੇ ਪ੍ਰਮੁੱਖ ਸਿਧਾਂਤਾਂ, ਸੰਕਲਪਾਂ, ਨਾਵਾਂ ਤੇ ਥਾਵਾਂ ਦੇ ਇੰਦਰਾਜ ਸ਼ਾਮਲ ਕੀਤੇ ਗਏ ਹਨ। ਵਿਦਵਾਨਾਂ ਦੀ ਰਾਏ ਹੈ ਕਿ, ਪੰਜਾਬੀ ਯੂਨੀਵਰਸਿਟੀ ਦੇ 'ਗੁਰੂ ਗ੍ਰੰਥ ਵਿਚਾਰ ਕੋਸ਼' ਤੇ 'ਗੁਰੂ ਗ੍ਰੰਥ ਸੰਕੇਤ ਕੋਸ਼' ਵੀ ਮਹਾਨ ਕੋਸ਼ ਵਿਚ ਸਮਾ ਸਕਦੇ ਹਨ ਤੇ ਉਸ ਤੋਂ ਹੀ ਪ੍ਰਕਾਸ਼ਮਾਨ ਹੋ ਸਕਦੇ ਹਨ। ਆਧੁਨਿਕ ਵਿਦਵਾਨ ਜਿੱਥੇ ਵੀ ਗੁਰਮਤਿ ਸਿਧਾਂਤ ਜਾਂ ਸਿੱਖ ਇਤਿਹਾਸ ਦੇ ਕਿਸੇ ਸਮੇਂ ਸਥਾਨ, ਪਾਤਰ ਜਾਂ ਕਿਰਦਾਰ ਦਾ ਨਿਰਣਾ ਕਰਨਾ ਚਾਹੁੰਦੇ ਹਨ ਤਦ ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ ਉਨ੍ਹਾਂ ਦੀ ਅਗਵਾਈ ਲਈ ਹੁਣ ਵੀ ਪ੍ਰਮਾਣਿਕ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਨਾਢਾ ਸਾਹਿਬ ਦੀ ਖੋਜ ਮਹਾਨ ਕੋਸ਼ ਵਿਚ ਦਿੱਤੀ ਸੂਚਨਾ ਦੇ ਆਧਾਰ 'ਤੇ ਕੀਤੀ ਗਈ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਸਿੱਖ ਧਰਮ ਦਾ ਵਿਸ਼ਵ ਕੋਸ਼ (Encyclo- paedia of Sikhism) ਦਾ ਨਿਰਮਾਣ ਕੀਤਾ ਹੈ। ਵਿਸ਼ਵਾਸ ਨਾਲ ਕਿਹਾ ਜਾ ਸਕਦਾ ਹੈ ਕਿ ਇਸ ਵਿਚ ਮਹਾਨ ਕੋਸ਼ ਬਹੁਤ ਸਹਾਈ ਹੋਇਆ ਹੋਵੇਗਾ।

ਸਾਰਾਂਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਕੋਸ਼ਾਂ ਵਿਚ ਭਾਈ ਸਾਹਿਬ ਨੇ ਮਹਾਨ ਕੋਸ਼ ਨੂੰ ਇਕ ਅਜਿਹੀ ਪਾਏਦਾਰੀ ਰਚਨਾ ਵਜੋਂ ਪੇਸ਼ ਕੀਤਾ ਕਿ ਪਾਠਕ ਇਸ ਤੋਂ ਸਿਰਫ ਸ਼ਬਦਾਂ ਦੇ ਅਰਥ ਹੀ ਗ੍ਰਹਿਣ ਨਹੀਂ ਕਰਦੇ ਸਗੋਂ ਅਰਥਾਂ ਦਾ ਇਤਿਹਾਸਿਕ ਪਿਛੋਕੜ ਵਿਕਾਸ ਅਤੇ ਵਿਸਤ੍ਰਿਤ ਵਿਆਖਿਆ ਵੀ ਹਾਸਲ ਕਰਦੇ ਹਨ। ਧਾਰਮਿਕ ਸਾਹਿਤ, ਗੁਰ ਇਤਿਹਾਸ ਅਤੇ ਨਾਵਾਂ-ਥਾਵਾਂ ਦੀ ਵਿਗਿਆਨਕ ਵਿਆਖਿਆ ਦਾ ਸੁਮੇਲ ਅਤੇ ਸ਼ਬਦ ਕੋਸ਼ ਨਾਲੋਂ ਵਿਸ਼ਵ ਕੋਸ਼ ਪੱਖੀ ਹੋਣ ਕਰਕੇ ਇਸ ਦਾ ਮਹੱਤਵ ਬਹੁਤ ਜਿਆਦਾ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਮਹਾਨ ਕੋਸ਼ ਦਾ ਅੰਗਰੇਜ਼ੀ ਅਨੁਵਾਦ ਕੀਤਾ ਜਾ ਰਿਹਾ ਹੈ, ਜਿਸ ਦੀ ਤੀਜੀ ਜਿਲਦ ਮਾਨਯੋਗ ਮੁੱਖ ਮੰਤਰੀ ਪੰਜਾਬ ਸ. ਪਰਕਾਸ਼ ਸਿੰਘ ਬਾਦਲ ਅਤੇ ਮਾਨਯੋਗ ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਵੱਲੋਂ ਪਿੱਛੇ ਜਿਹੇ ਜਾਰੀ ਕੀਤੀ ਜਾ ਚੁੱਕੀ ਹੈ। ਮਹਾਨ ਕੋਸ਼ ਵਿਚ ਪੱਛਮੀ ਵਿਗਿਆਨਕ ਪੱਧਤੀ ਨੂੰ ਅਪਣਾਉਣ ਕਰਕੇ ਜਿੱਥੇ ਇਸ ਨੂੰ ਮਹਾਨ ਗ੍ਰੰਥ ਦਾ ਰੁਤਬਾ ਹਾਸਲ ਹੈ, ਉੱਥੇ ਇਸ ਵਿਚ ਦੇਸੀ ਅਤੇ ਵਿਦੇਸ਼ੀ ਭਾਸ਼ਾਵਾਂ ਦੇ ਹਜ਼ਾਰਾਂ ਸ਼ਬਦਾਂ ਦੀ ਵਿਆਖਿਆ ਇਸ ਦੀ ਮਹਾਨਤਾ ਵਿਚ ਹੋਰ ਵਾਧਾ ਕਰਦੀ ਹੈ। ਪੰਜਾਬੀ ਕੋਸ਼ਕਾਰੀ ਦੇ ਖੇਤਰ ਵਿਚ ਭਾਈ ਕਾਨ੍ਹ ਸਿੰਘ ਨਾਭਾ ਇਕ ਅਜਿਹੇ ਵਿਦਵਾਨ ਹਨ ਜਿਨ੍ਹਾਂ ਦੀ ਤੁਲਨਾ ਕਿਸੇ ਹੋਰ ਨਾਲ ਨਹੀਂ ਕੀਤੀ ਜਾ ਸਕਦੀ।



*ਜਨਵਰੀ ੨੦੧੨ ਦਾ ਬਾਕੀ ਹਿੱਸਾ*

# ਭਾਈ ਸੱਤੇ ਬਲਵੰਡ ਦੀ ਵਾਰ ਦਾ ਰੂਪ ਵਿਧਾਨ

*-ਡਾ. ਰਮਿੰਦਰ ਕੌਰ**

## ੨. ਅਲੰਕਾਰ :

ਅਲੰਕਾਰ ਸ਼ਬਦ ਦੀ ਉਤਪਤੀ 'ਅਲਮ' ਧਾਤੂ ਤੋਂ ਹੋਈ ਹੈ, ਜਿਸ ਦਾ ਅਰਥ ਹੈ 'ਭੂਸ਼ਣ'। ਇਸ ਪ੍ਰਕਾਰ ਸ਼ਬਦਗਤ ਅਰਥਾਂ ਅਨੁਸਾਰ ਅਲੰਕਾਰ ਕਵਿਤਾ ਰਾਣੀ ਦਾ ਸ਼ਿੰਗਾਰ ਹੈ।[੨੧] ਸੁੰਦਰਤਾ ਵੇਖਣ ਅਤੇ ਸੁੰਦਰਤਾ ਸਿਰਜਣ ਦੀ ਮਨੁੱਖ ਵਿਚ ਆਦਿ ਕਾਲ ਤੋਂ ਹੀ ਇਕ ਵਿਸ਼ੇਸ਼ ਪ੍ਰਵਿਰਤੀ ਰਹੀ ਹੈ। ਉਹ ਹਰ ਵਸਤੂ ਨੂੰ ਉਸ ਦੇ ਸੁੰਦਰ ਰੂਪ ਵਿਚ ਵੇਖਣ ਅਤੇ ਸਿਰਜਣ ਦਾ ਯਤਨ ਕਰਦਾ ਹੈ। ਕਾਵਿ ਵਿਚ ਅਮੂਰਤ ਵਿਚਾਰਾਂ ਦੇ ਸਮੂਰਤੀ-ਕਰਣ ਲਈ ਜਿਹੜੀਆਂ ਜੁਗਤਾਂ ਦੀ ਵਰਤੋਂ ਕੀਤੀ ਜਾਂਦੀ ਹੈ, ਅਲੰਕਾਰ ਉਨ੍ਹਾਂ ਵਿੱਚੋਂ ਇੱਕ ਹੈ। ਭਾਰਤੀ ਕਾਵਿ-ਸ਼ਾਸਤ੍ਰ ਵਿਚ ਅਲੰਕਾਰ ਸੰਪਰਦਾ ਦੇ ਅਨੁਆਈ ਅਲੰਕਾਰ ਨੂੰ ਕਾਵਿ ਦੀ ਆਤਮਾ ਦਾ ਦਰਜਾ ਦਿੰਦੇ ਹਨ।

ਸੰਸਕ੍ਰਿਤ ਅਲੋਚਕ ਬਲਦੇਵ ਪ੍ਰਕਾਸ਼ ਉਪਾਧਿਆਇ ਨੇ ਲਿਖਿਆ ਹੈ ਕਿ "ਅਲੰਕਾਰ ਵਿਚ ਜੋ ਵਸਤੂ ਜੀਵਨ ਸ਼ਕਤੀ ਪ੍ਰਦਾਨ ਕਰ ਕੇ ਉਸ ਨੂੰ ਸਜੀਵ ਅਤੇ ਆਕਰਸ਼ਕ ਬਣਾਉਂਦੀ ਹੈ, ਉਸ ਨੂੰ ਚਮਤਕਾਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਅਲੰਕਾਰ ਦਾ ਅਲੰਕਾਰਤ੍ਵ ਤਾਂ ਹੀ ਹੈ ਜੇ ਉਹ ਚਮਤਕਾਰ ਨਾਲ ਸੰਪੰਨ ਹੈ। ਅਲੰਕਾਰ ਦਾ ਸਾਮਾਨਯ ਰੂਪ ਹੈ ਵਿਚਿਤ੍ਰਤਾ। ਵਿਚਿਤ੍ਰਤਾ ਤੋਂ ਹੀਣ ਸੁਭਾ ਕਦੇ ਅਲੰਕਾਰ ਨਹੀਂ ਹੋ ਸਕਦਾ। ਅਲੰਕਾਰ ਦੀ ਇਹੀ ਕਸੌਟੀ ਹੈ ਵਿਚਿਤ੍ਰਤਾ, ਚਮਤਕਾਰ।"[੨੨]

ਆਚਾਰੀਆ ਵਾਮਨ ਅਨੁਸਾਰ ਸੁੰਦਰਤਾ ਹੀ ਅਲੰਕਾਰ ਹੈ। ਭਾਮਹ ਨੇ ਸ਼ਬਦ ਤੇ ਅਰਥ ਦੀ ਵਿਚਿਤਰਤਾ ਨੂੰ ਅਲੰਕਾਰ ਆਖਿਆ। ਆਚਾਰੀਆ ਦੰਡੀ ਨੇ ਅਲੰਕਾਰਾਂ ਨੂੰ ਸੁੰਦਰਤਾ ਪ੍ਰਦਾਨ ਕਰਨ ਵਾਲੇ ਧਰਮ ਕਹਿ ਕੇ ਇਨ੍ਹਾਂ ਦੀ ਮਹੱਤਤਾ ਨੂੰ ਸਪਸ਼ਟ ਕੀਤਾ। ਆਚਾਰੀਆ ਭਾਮਹ ਨੇ ਅਲੰਕਾਰ ਨੂੰ ਕਵਿਤਾ ਦੀ ਸੁੰਦਰਤਾ ਲਈ ਆਵਸ਼ਕ ਮੰਨਿਆ। ਦੰਡੀ ਨੇ ਕਿਹਾ, ਕਵਿਤਾ ਦੀ ਸ਼ੋਭਾ ਵਧਾਉਣ ਵਾਲੇ ਅੰਗਾਂ ਨੂੰ ਅਲੰਕਾਰ ਕਹਿੰਦੇ ਹਨ। ਅਲੰਕਾਰ ਵਾਦੀ ਵਿਦਵਾਨਾਂ ਅਨੁਸਾਰ ਜਿਵੇਂ ਅੱਗ ਦਾ ਮੁੱਖ ਤੱਤ ਗਰਮੀ ਹੈ, ਉਸੇ ਤਰ੍ਹਾਂ ਕਵਿਤਾ ਦਾ ਪ੍ਰਾਣ ਅਲੰਕਾਰ ਹਨ। ਮੰਮਟ ਦੀ ਪਰਿਭਾਸ਼ਾ (ਕਵਿਤਾ ਦੇ ਸ਼ਬਦ ਅਤੇ ਅਰਥ ਨਿਰਦੋਸ਼ ਹੋਣ, ਗੁਣ ਪੂਰਨ ਹੋਣ ਅਤੇ ਜੇ ਕਿਧਰੇ ਅਲੰਕਾਰ ਰਹਿਤ ਵੀ ਹੋ ਜਾਵੇ ਤਾਂ ਉਹ ਕਵਿਤਾ ਹੈ) ਦੀ ਆਲੋਚਨਾ ਜੈ ਦੇਵ ਨੇ ਕਠੋਰ ਸ਼ਬਦਾਂ ਵਿਚ ਕੀਤੀ—ਜੋ ਵਿਦਵਾਨ ਕਵਿਤਾ ਨੂੰ ਅਲੰਕਾਰ ਰਹਿਤ ਮੰਨਦੇ ਹਨ, ਉਹ ਇਹ ਵੀ ਕਿਉਂ ਨਹੀਂ ਮੰਨਦੇ ਕਿ ਅੱਗ ਵੀ ਠੰਡੀ ਹੁੰਦੀ ਹੈ—ਅਗਨੀ ਪੁਰਾਨ ਅਨੁਸਾਰ ਅਲੰਕਾਰ ਰਹਿਤ ਸਰਸਵਤੀ

---

** ਅਕਾਲ ਡਿਗਰੀ ਕਾਲਜ ਲੜਕੀਆਂ, ਸੰਗਰੂਰ। ਮੋ: ੦੯੮੧੪੮-੫੧੫੦੦*

(ਕਾਵਿ) ਵਿਧਵਾ ਨਾਰੀ ਵਰਗੀ ਹੈ। "[੨੩]

ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ ਨੇ ਅਲੰਕਾਰ ਬਾਰੇ ਲਿਖਿਆ ਹੈ, "ਕਾਵਿ ਦੇ ਸੰਬੰਧ ਵਿਚ ਇਸ ਸ਼ਬਦ ਦਾ ਅਰਥ ਸ਼ੋਭਾ ਅਰਥਾਤ ਸਜਾਵਟ ਜਾਂ ਸ਼ਿੰਗਾਰ ਹੈ। ਯੂਨਾਨੀ ਭਾਸ਼ਾ ਵਿਚ ਅਲੰ ਸ਼ਬਦ ਦੇ ਤੁੱਲ-ਸੱਮ-ਅਖਰਾ ਸ਼ਬਦ ਔਰਮ ਅਥਵਾ ਅਰਮ ਹੈ ਜਿਸ ਦਾ ਅਰਥ ਸੋਇਨਾ ਹੁੰਦਾ ਹੈ। ਇਹ ਯੂਨਾਨੀ ਸ਼ਬਦ ਵੀ ਭੂਸ਼ਣ ਗਹਿਣਾ Ornament, Jewells ਦੇ ਅਰਥ ਵਿਚ ਵਰਤਿਆ ਜਾਂਦਾ ਹੈ ਅਤੇ ਸੰਸਕ੍ਰਿਤ ਦਾ ਅਲੰ ਸ਼ਬਦ ਵੀ। ਕਾਵਿ ਪ੍ਰਗਟਾ (ਅਭਿਵਿਅਕਤੀ) ਦਾ ਭੂਸ਼ਣ ਸੰਸਕ੍ਰਿਤ ਵਿਚ ਅਲੰਕਾਰ ਮੰਨਿਆ ਜਾਂਦਾ ਹੈ। "[੨੪]

ਪੱਛਮੀ ਆਲੋਚਕ ਲੁਕਾਸ ਨੇ ਵੀ ਲਿਖਿਆ ਹੈ ਕਿ ਉਪਮਾ ਤੇ ਰੂਪਕ ਤੋਂ ਸੱਖਣੀ ਸ਼ੈਲੀ ਮੈਨੂੰ ਇਉਂ ਲੱਗਦੀ ਹੈ ਜਿਵੇਂ ਸੂਰਜ ਦੀ ਰੋਸ਼ਨੀ ਤੋਂ ਸੱਖਣਾ ਦਿਨ ਅਤੇ ਪੰਛੀਆਂ ਤੋਂ ਸੱਖਣਾ ਜੰਗਲ। "[੨੫] ਕਾਵਿ ਲਈ ਅਲੰਕਾਰ ਦੀ ਮਹੱਤਤਾ ਬਾਰੇ ਪ੍ਰੋ. ਸੰਤ ਸਿੰਘ (ਸੇਖੋਂ) ਨੇ ਆਪਣੇ ਵਿਚਾਰ ਅਭਿਵਿਅਕਤ ਕਰਦੇ ਹੋਣ ਲਿਖਿਆ ਹੈ ਕਿ "ਇਹ ਅਲੰਕਾਰ ਕਵਿਤਾ ਜਾਂ ਛੰਦ ਦਾ ਵੀ, ਕੇਵਲ ਗਹਿਣਾ ਹੀ ਨਹੀਂ, ਜਿਸ ਤਰ੍ਹਾਂ ਇਸਤ੍ਰੀਤਵ ਇਸਤ੍ਰੀ ਦਾ ਕੇਵਲ ਗਹਿਣਾ ਨਹੀਂ, ਭਾਵੇਂ ਕਈ ਵਾਰ ਭਾਵੁਕ ਜਿਹੀ ਗੱਲਬਾਤ ਵਿਚ ਅਸੀਂ ਇਉਂ ਕਹਿ ਦਿੰਦੇ ਹਾਂ। ਅਲੰਕਾਰ ਕਵਿਤਾ ਦਾ ਸੁਭਾਵ ਹੈ, ਜਿਸ ਤੋਂ ਬਿਨਾਂ ਛੰਦ ਕਵਿਤਾ ਨਹੀਂ ਅਖਵਾ ਸਕਦਾ। "[੨੬]

ਭਾਰਤੀ ਕਾਵਿ-ਸ਼ਾਸਤ੍ਰ ਵਿਚ ਸ਼ਬਦ ਤੇ ਅਰਥ ਦੋ ਤਰ੍ਹਾਂ ਦੇ ਅਲੰਕਾਰਾਂ ਦੀ ਵਰਤੋਂ ਕੀਤੀ ਜਾਂਦੀ ਹੈ। "ਸ਼ਬਦ ਤੇ ਅਰਥ ਦੇ ਵਰਣਨ ਕਰਨ ਦੀ ਉਹ ਰੀਤਿ, ਜੋ ਕਾਵਯ ਦੀ ਸ਼ੋਭਾ ਵਧਾਵੇ, ਅਲੰਕਾਰ ਅਨੰਤ ਹਨ ਪਰ ਮੁੱਖ ਦੋ ਹਨ—ਸ਼ਬਦਾਲੰਕਾਰ ਜੋ ਸ਼ਬਦਾਂ ਨੂੰ ਭੂਸ਼ਿਤ ਕਰਨ ਜੈਸੇ ਕਿ ਅਨੁਪ੍ਰਾਸ ਆਦਿ ਅਤੇ ਅਰਥਾਲੰਕਾਰ ਜੋ ਅਰਥਾਂ ਨੂੰ ਸ਼ੋਭਾ ਦੇਣ ਜੈਸੇ ਕਿ ਉਪਮਾ ਰੂਪਕ ਆਦਿ ਜੇ ਸ਼ਬਦ ਅਤੇ ਅਰਥਾਲੰਕਾਰ ਦੋਵੇਂ ਇਕ ਥਾਂ ਪਾਏ ਜਾਣ, ਤਦ ਉਭਯਾਲੰਕਾਰ ਸੰਗਯਾ ਹੁੰਦੀ ਹੈ। "[੨੭]

**ਸ਼ਬਦ ਅਲੰਕਾਰ :** ਜਿਸ ਅਲੰਕਾਰ ਵਿਚ ਸ਼ਬਦਾਂ ਦੇ ਪ੍ਰਯੋਗ ਕਾਰਣ ਕੋਈ ਚਮਤਕਾਰ ਉਪਸਥਿਤ ਹੋ ਜਾਂਦਾ ਹੈ ਅਤੇ ਉਨ੍ਹਾਂ ਸ਼ਬਦਾਂ ਦੇ ਸਥਾਨ ਤੇ ਸਮਾਨਾਰਥੀ ਦੂਸਰੇ ਸ਼ਬਦਾਂ ਨੂੰ ਵਰਤਣ ਨਾਲ ਉਹ ਚਮਤਕਾਰ ਖ਼ਤਮ ਹੋ ਜਾਂਦਾ ਹੈ, ਉੱਥੇ ਸ਼ਬਦ ਅਲੰਕਾਰ ਮੰਨਿਆ ਜਾਂਦਾ ਹੈ। "[੨੮]

**ਅਰਥ ਅਲੰਕਾਰ :** ਅਰਥ ਅਲੰਕਾਰ ਅਰਥ ਦੀ ਸੁੰਦਰਤਾ ਵਿਚ ਵਾਧਾ ਕਰਦਾ ਹੈ। ਅਰਥ ਅਲੰਕਾਰ ਵਿਚ ਕਿਸੇ ਸ਼ਬਦ ਵਿਸ਼ੇਸ਼ ਦੇ ਕਾਰਣ ਚਮਤਕਾਰ ਨਹੀਂ ਰਹਿੰਦਾ ਉਸ ਦੇ ਸਥਾਨ ਤੇ ਜੇਕਰ ਸਮਾਨਾਰਥੀ ਦੂਸਰਾ ਸ਼ਬਦ ਰੱਖ ਦਿੱਤਾ ਜਾਵੇ ਤਾਂ ਵੀ ਅਲੰਕਾਰ ਬਣਿਆ ਰਹਿੰਦਾ ਹੈ, ਕਿਉਂਕਿ ਇਹ ਚਮਤਕਾਰ ਅਰਥਗਤ ਹੁੰਦਾ ਹੈ। "[੨੯]

ਇਸ ਵਿਚਾਰ ਵਿਵੇਚਨ ਉਪਰੰਤ ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਵਰਤੇ ਅਲੰਕਾਰਾਂ ਬਾਰੇ ਅਧਿਐਨ ਕਰਨ ਦਾ ਯਤਨ ਕੀਤਾ ਜਾਵੇਗਾ। ਭਾਈ ਸੱਤਾ ਤੇ ਬਲਵੰਡ ਜੀ ਨੇ ਗੁਰੂ ਸਾਹਿਬਾਨ ਦੇ ਦਰਬਾਰ ਵਿਚ ਬਹੁਤ ਸਾਲ ਗੁਜ਼ਾਰੇ ਅਤੇ ਉਨ੍ਹਾਂ ਦੀ

ਸੰਗਤ ਮਾਣੀ। ਉਨ੍ਹਾਂ ਨੇ ਵਾਰ ਵਿਚ ਅਨੁਪ੍ਰਾਸ ਅਲੰਕਾਰ, ਉਪਮਾ ਅਲੰਕਾਰ, ਰੂਪਕ ਅਲੰਕਾਰ, ਲੋਕੋਕਤੀ ਅਲੰਕਾਰ, ਦ੍ਰਿਸ਼ਟਾਂਤ ਅਲੰਕਾਰ, ਅਤਿਕਥਨੀ ਅਲੰਕਾਰ ਅਤੇ ਦੀਪਕ ਅਲੰਕਾਰ ਦੀ ਭਰਪੂਰ ਵਰਤੋਂ ਕੀਤੀ ਹੈ। ਹੇਠਾਂ ਕੁਝ ਉਦਾਹਰਨਾਂ ਪੇਸ਼ ਹਨ—

ਅਨੁਪ੍ਰਾਸ ਅਲੰਕਾਰ : ਜਿੱਥੇ ਵਿਅੰਜਨਾਂ ਦੀ ਸਮਾਨਤਾ ਹੋਵੇ, ਉੱਥੇ ਅਨੁਪ੍ਰਾਸ ਹੁੰਦਾ ਹੈ।"[੩੦] ਭਾਈ ਸੱਤੇ ਬਲਵੰਡ ਜੀ ਦੀ ਵਾਰ' ਵਿਚ ਅਨੁਪ੍ਰਾਸ ਅਲੰਕਾਰ ਦੀ ਬਹੁਤ ਵਰਤੋਂ ਕੀਤੀ ਗਈ ਹੈ:

- *ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥* *(ਪੰਨਾ ੯੬੬)*
- *ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ॥* *(ਪੰਨਾ ੯੬੭)*
- *ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ॥* *(ਪੰਨਾ ੯੬੮)*
  *ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥*
- *ਆਪੀਨੈ੍ ਆਪੁ ਸਾਜਿਓਨੁ ਆਪੇ ਹੀ ਥੰਮਿ੍ ਖਲੋਆ॥*
  *ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥*
  *ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥* *(ਪੰਨਾ ੯੬੮)*

ਅਨੁਪ੍ਰਾਸ ਵਰਣਗਤ ਅਲੰਕਾਰ ਹੈ। ਪਹਿਲੀ ਉਦਾਹਰਨ ਵਿਚ 'ਕ' ਵਿਅੰਜਨ ਦੀ ਸਮਤਾ ਹੈ। ਦੂਸਰੀ ਉਦਾਹਰਨ ਵਿਚ 'ਨ' ਵਿਅੰਜਨ ਦੀ ਸਮਤਾ ਹੈ। ਤੀਸਰੀ ਅਤੇ ਚੌਥੀ ਵਿਚ 'ਸ' ਵਿਅੰਜਨ ਦੀ ਸਮਤਾ ਨਾਲ ਅਨੁਪ੍ਰਾਸ ਪੈਦਾ ਹੁੰਦਾ ਹੈ। ਪੰਜਵੀਂ ਉਦਾਹਰਨ ਵਿਚ 'ਅ' ਅੱਖਰ ਦੀ ਵਰਤੋਂ ਕਾਰਣ ਵਰਣ ਅਨੁਪ੍ਰਾਸ ਪੈਦਾ ਹੋਇਆ ਹੈ।

**ਉਪਮਾ ਅਲੰਕਾਰ:** ਉਪਮਾ ਉਹ ਅਲੰਕਾਰ ਹੈ ਜਿੱਥੇ ਉਪਮਾਉਣ ਯੋਗ ਵਸਤੂ (The Subject compared) ਉਪਮੇਯ ਅਤੇ ਉਪਮਾਨ (The object with which comparison made) ਵਿਚਕਾਰ, ਉਨ੍ਹਾਂ ਵਿਚ ਫਰਕ ਹੋਣ ਉੱਤੇ ਵੀ ਕਿਸੇ ਸਮਾਨ ਧਰਮ (Common Attribute) ਦੇ ਕਾਰਣ ਸਮਾਨਤਾ ਦਰਸਾਈ ਜਾਵੇ। ਉਪਮਾ ਵਿਚ ਚਾਰ ਤੱਤਾਂ—ਉਪਮੇਯ, ਉਪਮਾਨ, ਧਰਮ, ਵਾਚਕ ਦਾ ਹੋਣਾ ਜ਼ਰੂਰੀ ਹੈ।[੩੧] ਜਿਸ ਪਦ ਵਿਚ ਚਾਰੇ ਅੰਗ ਮਿਲਦੇ ਹਨ, ਉਸ ਨੂੰ ਪੂਰਨ ਉਪਮਾ ਆਖਦੇ ਹਨ। 'ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ' ਵਿਚ ਉਪਮਾ ਅਲੰਕਾਰ ਦੀ ਵਰਤੋਂ ਇਸ ਪ੍ਰਕਾਰ ਕੀਤੀ ਗਈ ਹੈ:

*ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥*
*ਵਰਿ੍ਐ ਦਰਗਹ ਗੁਰੂ ਕੀ ਕੁਦਰਤੀ ਨੂਰੁ॥*
*ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ॥* *(ਪੰਨਾ ੯੬੭)*

ਇੱਥੇ ਦੱਸਿਆ ਗਿਆ ਹੈ ਕਿ ਜਿਵੇਂ ਪਾਣੀ ਨੂੰ ਬੂਰ ਖਰਾਬ ਕਰਦਾ ਹੈ ਤਿਵੇਂ ਮਨੁੱਖ ਨੂੰ ਲਬ ਤਬਾਹ ਕਰਦਾ ਹੈ, ਪਰ ਗੁਰੂ ਦੀ ਦਰਗਾਹ ਵਿਚ ਨਾਮ ਦੀ ਵਰਖਾ ਹੋਣ ਕਰ ਕੇ ਤੇਰੇ ਉੱਤੇ ਰੱਬੀ ਨੂਰ ਡਲਕਾਂ ਮਾਰ ਰਿਹਾ ਹੈ। ਤੂੰ ਉਹ ਸੀਤਲ ਸਮੁੰਦਰ ਹੈਂ ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇੱਥੇ ਲਬ ਲੋਭ ਹੰਕਾਰ ਮਨੁੱਖ ਨੂੰ ਉਸ ਤਰ੍ਹਾਂ ਤਬਾਹ

ਕਰਦਾ ਹੈ ਜਿਵੇਂ ਪਾਣੀ ਨੂੰ ਬੂਰ ਖਰਾਬ ਕਰ ਦਿੰਦਾ ਹੈ। ਇਉਂ ਲਬ ਉਪਮਾਉਣ ਯੋਗ ਵਸਤੂ ਜਿਸ ਦੀ ਉਪਮਾ ਬੂਰ ਨਾਲ ਕੀਤੀ ਗਈ ਹੈ। 'ਕੁਦਰਤੀ ਨੂਰ' ਇਨ੍ਹਾਂ ਦਾ ਸਾਂਝਾ ਧਰਮ ਹੈ ਅਤੇ 'ਜਿਉਂ' ਵਾਚਕ ਹੈ। ਇਸ ਪ੍ਰਕਾਰ ਇੱਥੇ ਉਪਮਾ ਅਲੰਕਾਰ ਪੂਰੀ ਤਰ੍ਹਾਂ ਵਿਦਮਾਨ ਹੈ।

**ਰੂਪਕ ਅਲੰਕਾਰ :** ਜਦੋਂ ਉਪਮੇਯ ਦਾ ਉਪਮਾਨ ਵਿਚ ਅਭੇਦ ਰੂਪ ਸਮਝ ਲਿਆ ਜਾਂਦਾ ਹੈ ਤਾਂ ਉਸ ਵਿਚ ਰੂਪਕ ਅਲੰਕਾਰ ਮੰਨਿਆ ਜਾਂਦਾ ਹੈ।[੩੨] ਬੇਸ਼ਕ ਭਾਰਤੀ ਆਚਾਰੀਆ ਨੇ ਇਸ ਦੇ ਕਈ ਭੇਦ ਉਪਭੇਦ ਕੀਤੇ ਹਨ ਪਰ ਉਨ੍ਹਾਂ ਵਿਚਕਾਰ ਅੰਤਰ ਬਹੁਤ ਹੀ ਸੂਖਮ ਹੈ। 'ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ' ਵਿਚ ਇਸ ਅਲੰਕਾਰ ਦੀ ਕਈ ਥਾਵਾਂ 'ਤੇ ਵਰਤੋਂ ਕੀਤੀ ਗਈ ਹੈ। ਜਿਵੇਂ—

*ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ॥ ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ॥*
*ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ॥ ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ॥*
*(ਪੰਨਾ ੯੬੮)*

ਇੱਥੇ ਸਹਜ ਅਵਸਥਾ ਨੂੰ ਘੋੜਾ, ਇੰਦ੍ਰਿਆਂ ਨੂੰ ਵਿਕਾਰਾਂ ਵੱਲੋਂ ਰੋਕਣ ਦੀ ਤਾਕਤ ਨੂੰ ਕਾਠੀ, ਸੁੱਚੇ ਆਚਰਨ ਦਾ ਕਮਾਨ ਅਤੇ ਪਰਮਾਤਮਾ ਦੀ ਸਿਫਤ-ਸਲਾਹ ਨੂੰ ਤੀਰ ਦੇ ਰੂਪ ਵਜੋਂ ਸਵੀਕਾਰ ਕਰ ਕੇ ਉਪਮੇਯ ਅਤੇ ਉਪਮਾਨ ਦਾ ਅਭੇਦ ਕੀਤਾ ਗਿਆ ਹੈ। ਇਸ ਪ੍ਰਕਾਰ ਹੀ ਕਲਿ ਨੂੰ ਕਲੇਸ਼ਾਂ ਭਰਿਆ ਸੰਸਾਰ ਧੂ ਅੰਧਾਰ ਘੁੱਪ ਹਨੇਰੇ ਨੂੰ ਵਿਕਾਰਾਂ ਦਾ ਹਨੇਰਾ ਅਤੇ ਧਰਮ ਨੂੰ ਕਿਰਨਾਂ ਵਾਲਾ ਸੂਰਜ ਦੇ ਰੂਪਕ ਵਜੋਂ ਮੰਨਿਆ ਗਿਆ ਹੈ ਜੋ ਕਿ ਵਿਸ਼ੇ ਵਿਕਾਰਾਂ ਦੇ ਹਨ੍ਹੇਰੇ ਨੂੰ ਦੂਰ ਭਜਾ ਦਿੰਦਾ ਹੈ।

**ਲੋਕੋਕਤੀ ਅਲੰਕਾਰ :** ਲੋਕੋਕਤੀ ਦਾ ਅਰਥ ਹੈ ਅਖਾਣ, ਅਖਾਉਤ, ਕਹਾਵਤ, ਜਿੱਥੇ ਲੋਕਾਂ ਦੇ ਮੂੰਹ ਚੜ੍ਹੀ ਅਖਾਉਤ ਨੂੰ ਕਿਸੇ ਮੁਨਾਸਿਬ ਮੌਕਿਆਂ 'ਤੇ ਵਰਤਿਆ ਜਾਵੇ, ਜਿੱਥੇ ਕਿਸੇ ਗੱਲ ਦੀ ਪੁਸ਼ਟੀ ਲਈ ਕੋਈ ਢੁਕਵੀਂ ਕਹਾਵਤ ਵਰਤੀ ਜਾਵੇ, ਉੱਥੇ ਲੋਕੋਕਤੀ ਅਲੰਕਾਰ ਹੁੰਦਾ ਹੈ।[੩੩]

ਇਸ ਲੋਕੋਕਤੀ ਅਲੰਕਾਰ ਦੀ ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਵਰਤੋਂ ਕੀਤੀ ਹੋਈ ਮਿਲਦੀ ਹੈ। ਜਿਵੇਂ:

- *ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥ (ਪੰਨਾ ੯੬੭)*
- *ਪਿਊ ਦਾਦੇ ਜੇਵਿਹਾ ਪੋਤਾ ਪਰਵਾਣੁ॥ ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ॥*
  *ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ॥ ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ॥*
  *ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ॥ ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ॥*
  *ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ॥ ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ॥*
  *ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ॥ ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ॥*
  *ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ॥ ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ॥*
  *ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥ (ਪੰਨਾ ੯੬੮)*

ਭਾਈ ਸੱਤੇ ਤੇ ਬਲਵੰਡ ਜੀ ਦੁਆਰਾ ਲੋਕੋਕਤੀ ਅਲੰਕਾਰ ਦੀ ਕੀਤੀ ਵਰਤੋਂ ਦਰਸਾਉਂਦੀ ਹੈ ਕਿ ਉਹ ਆਪਣੇ ਵਿਚਾਰਾਂ ਨੂੰ ਲੋਕਾਂ ਦੇ ਪੱਧਰ 'ਤੇ ਲਿਆ ਕੇ ਪ੍ਰਸਤੁਤ ਕਰਨ ਵਿਚ ਯਕੀਨ ਰੱਖਦੇ ਸਨ ਇਸ ਪ੍ਰਕਾਰ ਉਨ੍ਹਾਂ ਦੀ ਬਾਣੀ ਦੀ ਸਮਾਜਿਕ ਮਹੱਤਤਾ ਦਾ ਵਾਧਾ ਹੁੰਦਾ ਹੈ।

**ਦ੍ਰਿਸ਼ਟਾਂਤ ਅਲੰਕਾਰ:** ਜਿੱਥੇ ਉਪਮੇਯ ਤੇ ਉਪਮਾਨ ਦਾ ਬਿੰਬ ਪ੍ਰਤਿਬਿੰਬ ਭਾਵ ਦਰਸਾਇਆ ਗਿਆ ਹੋਵੇ, ਉੱਥੇ ਦ੍ਰਿਸ਼ਟਾਂਤ ਅਲੰਕਾਰ ਹੁੰਦਾ ਹੈ।[੩੪] ਭਾਈ ਸੱਤੇ ਬਲਵੰਡ ਜੀ ਦੀ ਵਾਰ ਵਿਚ ਇਸ ਅਲੰਕਾਰ ਦੀ ਵਰਤੋਂ ਸੁਚੱਜੇ ਢੰਗ ਨਾਲ ਕੀਤੀ ਗਈ ਹੈ। ਜਿਵੇਂ:

*ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥*
*ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ॥ (ਪੰਨਾ ੯੬੭)*

**ਦੀਪਕ ਅਲੰਕਾਰ :** ਪ੍ਰਸਤੁਤ ਅਪ੍ਰਸਤੁਤ ਦਾ ਇੱਕੋ ਧਰਮ ਕਹਿਣਾ ਦੀਪਕ ਅਲੰਕਾਰ ਹੈ।[੩੫] ਭਾਈ ਸੱਤੇ ਬਲਵੰਡ ਜੀ ਨੇ ਇਸ ਅਲੰਕਾਰ ਦੀ ਵਰਤੋਂ ਵੀ ਆਪਣੀ ਵਾਰ ਵਿਚ ਕੀਤੀ ਹੈ। ਜਿਵੇਂ:

*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*
*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥ (ਪੰਨਾ ੯੬੮)*

**ਅਤਿ-ਕਥਨੀ ਅਲੰਕਾਰ :** ਲੋਕ ਮਰਯਾਦਾ ਦਾ ਉਲੰਘਣ ਕਰ ਕੇ ਕਿਸੇ ਵਸਤੂ ਜਾਂ ਗੱਲ ਨੂੰ ਵਧਾ ਚੜ੍ਹਾ ਕੇ ਵਰਣਨ ਕਰਨ ਦੀ ਅਲੰਕਾਰਕ ਸ਼ੈਲੀ ਨੂੰ ਅਤਿਕਥਨੀ ਅਲੰਕਾਰ ਆਖਦੇ ਹਨ। ਸੰਸਕ੍ਰਿਤ ਵਿਚ ਇਸ ਨੂੰ 'ਅਤਿਸ਼ਯੋਕਤੀ' ਕਹਿੰਦੇ ਹਨ। ਅਤਿਕਥਨੀ ਕਰਕੇ ਉਕਤੀ ਵਿਚ ਇਕ ਚਮਤਕਾਰ ਪੈਦਾ ਹੁੰਦਾ ਹੈ।[੩੬] ਇਸ ਦੇ ਕਈ ਪ੍ਰਕਾਰ ਗਿਣੇ ਗਏ ਹਨ। ਭਾਈ ਸੱਤੇ ਬਲਵੰਡ ਜੀ ਦੀ ਵਾਰ ਵਿਚ ਵੀ ਇਸ ਅਲੰਕਾਰ ਦੀ ਵਰਤੋਂ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ—

*ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ॥*
*ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ॥ (ਪੰਨਾ ੯੬੭)*

ਇੱਥੇ ਪਰਬਤ ਦਾ ਮਧਾਣਾ ਭਾਵ ਮਧਾਣੀ, ਬਾਸਕ ਨਾਗ ਦਾ ਨੇਤ੍ਰ ਜਿਸ ਨਾਲ ਕਿ ਸ਼ਬਦ ਰੂਪੀ ਸਾਗਰ ਨੂੰ ਰਿੜਕਿਆ ਗਿਆ ਦਰਸਾ ਕੇ ਅਤਿਕਥਨੀ ਅਲੰਕਾਰ ਦੀ ਸਿਰਜਨਾ ਕੀਤੀ ਹੈ।

ਇਸ ਤਰ੍ਹਾਂ ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਵਿਚ ਸ਼ਬਦ ਅਲੰਕਾਰ ਅਤੇ ਅਰਥ ਅਲੰਕਾਰਾਂ ਦੀ ਭਰਪੂਰ ਵਰਤੋਂ ਕੀਤੀ ਗਈ ਹੈ। ਜਿਨ੍ਹਾਂ ਵਿਚ ਅਨੁਪ੍ਰਾਸ, ਉਪਮਾ, ਰੂਪਕ ਲੋਕੋਕਤੀ, ਦੀਪਕ, ਅਤਿਕਥਨੀ ਅਲੰਕਾਰਾਂ ਦੀ ਵਰਤੋਂ ਕੀਤੀ ਗਈ ਹੈ। ਇਉਂ ਅਲੰਕਾਰ ਭਾਈ ਸੱਤੇ ਤੇ ਬਲਵੰਡ ਜੀ ਦੀ ਵਾਰ ਦੇ ਕਾਵਿ-ਸੌਂਦਰਯ ਨੂੰ ਵਧਾਉਣ ਵਿਚ ਸਹਾਈ ਹੁੰਦੇ ਹਨ। ਇਸ ਤਰ੍ਹਾਂ ਇਸ ਵਾਰ ਵਿਚ ਅਲੰਕਾਰਾਂ ਦੀ ਸਹੀ ਵਰਤੋਂ ਨੂੰ ਵੇਖਣ ਉਪਰੰਤ ਕਿਹਾ ਜਾ ਸਕਦਾ ਹੈ ਕਿ ਇਹ ਵਾਰ ਅਨੁਪ੍ਰਾਸ, ਉਪਮਾ, ਰੂਪਕ, ਦ੍ਰਿਸ਼ਟਾਂਤ ਅਲੰਕਾਰਾਂ ਦਾ ਇਕ ਕੀਮਤੀ ਖਜ਼ਾਨਾ ਹੈ।

**ਚਲਦਾ....**




## ਸ਼ਹੀਦ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਦਾ ਸ਼ਹੀਦੀ ਦਿਹਾੜਾ ਮਨਾਇਆ ਗਿਆ

ਸ੍ਰੀ ਅੰਮ੍ਰਿਤਸਰ: ੦੬ ਜਨਵਰੀ- ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਜੂਨ ੧੯੮੪ 'ਚ ਭਾਰਤੀ ਫੌਜ ਵੱਲੋਂ ਤੋਪਾਂ, ਟੈਂਕਾਂ ਨਾਲ ਕੀਤੇ ਗਏ ਹਮਲੇ ਦਾ ਬਦਲਾ ਲੈਣ ਵਾਲੇ ਸ਼ਹੀਦ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਦਾ ਸ਼ਹੀਦੀ ਦਿਹਾੜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਨਾਇਆ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਪਾਏ ਗਏ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਸ਼ੋਕੀਨ ਸਿੰਘ ਦੇ ਜਥੇ ਵੱਲੋਂ ਇਲਾਹੀ ਬਾਣੀ ਦੇ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ ਤੇ ਅਰਦਾਸ ਭਾਈ ਧਰਮ ਸਿੰਘ ਵੱਲੋਂ ਕੀਤੀ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਵੱਲੋਂ ਮੁੱਖ-ਵਾਕ ਲਿਆ ਗਿਆ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਤੇ ਗਿਆਨੀ ਸੁਖਜਿੰਦਰ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਐਡੀ. ਸਕੱਤਰ ਸ. ਸਤਬੀਰ ਸਿੰਘ, ਸ. ਤਰਲੋਚਨ ਸਿੰਘ, ਸ. ਮਨਜੀਤ ਸਿੰਘ, ਸਿੱਖ ਇਤਿਹਾਸ ਰੀਸਰਚ ਬੋਰਡ ਦੇ ਡਾਇਰੈਕਟਰ ਸ. ਰੂਪ ਸਿੰਘ, ਮੀਤ ਸਕੱਤਰ ਸ. ਹਰਭਜਨ ਸਿੰਘ ਮਨਾਵਾਂ, ਸ. ਸੁਖਦੇਵ ਸਿੰਘ ਭੂਰਾ ਕੋਹਨਾ, ਸ. ਬਲਵਿੰਦਰ ਸਿੰਘ ਜੋੜਾਸਿੰਘਾ ਤੇ ਸ. ਕੁਲਦੀਪ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ. ਹਰਬੰਸ ਸਿੰਘ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦਾ ਸਮੁੱਚਾ ਸਟਾਫ ਹਾਜ਼ਰ ਸੀ।

## ਸਰਬੰਸ ਦਾਨੀ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪੁਰਬ ਸ਼ਰਧਾ ਨਾਲ ਮਨਾਇਆ ਗਿਆ

ਸ੍ਰੀ ਅੰਮ੍ਰਿਤਸਰ ੩੦ ਦਸੰਬਰ:- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਸਵੇਂ ਪਾਤਸਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ੍ਰੀ ਅਕਾਲ ਤਖਤ ਸਾਹਿਬ ਤੋਂ ਵਿਸ਼ਾਲ ਨਗਰ ਕੀਰਤਨ ਆਯੋਜਿਤ ਕੀਤਾ ਗਿਆ। ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਹੇਠ ਪੰਜ ਪਿਆਰਿਆਂ ਦੀ ਅਗਵਾਈ 'ਚ ਨਗਰ ਕੀਰਤਨ ਦੀ ਅਰੰਭਤਾ ਸਮੇਂ ਅਰਦਾਸ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਵੱਲੋਂ ਕੀਤੀ ਗਈ। ਇਹ ਨਗਰ ਕੀਰਤਨ

ਸ਼ਹਿਰ ਦੇ ਵੱਖ-ਵੱਖ ਇਲਾਕਿਆਂ ਤੋਂ ਹੁੰਦਾ ਹੋਇਆ ਦੇਰ ਸ਼ਾਮ ਗੁਰਦੁਆਰਾ ਮੰਜੀ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਸੰਪਨ ਹੋਇਆ। ਇਸੇ ਤਰਾਂ ਪ੍ਰਕਾਸ਼ ਗੁਰਪੁਰਬ ਵਾਲੇ ਦਿਨ ੩੧ ਦਸੰਬਰ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਤੇ ਬਾਬਾ ਅਟੱਲ ਰਾਇ ਜੀ ਵਿਖੇ ਮਨਮੋਹਕ ਆਤਿਸ਼ਬਾਜੀ ਵੀ ਚਲਾਈ ਗਈ।

ਇਸੇ ਦਿਨ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ਼ਾਮ ੭.੦੦ ਵਜੇ ਤੋਂ ਰਾਤ ੯.੦੦ ਵਜੇ ਤੀਕ ਮਹਾਨ ਕੀਰਤਨ ਸਮਾਗਮ ਹੋਇਆ, ਜਿਸ ਵਿਚ ਪ੍ਰਸਿੱਧ ਰਾਗੀ ਜਥਿਆਂ ਨੇ ਇਲਾਹੀ ਬਾਣੀ ਦੇ ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਰਾਤ ੯.੦੦ ਵਜੇ ਤੋਂ ਕਵੀ ਦਰਬਾਰ ਵਿਚ ਕਵੀ ਸੱਜਣਾਂ ਨੇ ਆਪਣੀਆਂ ਕਵਿਤਾਵਾਂ ਰਾਹੀਂ ਦਸਮੇਸ਼ ਪਿਤਾ ਦੇ ਜੀਵਨ ਸਬੰਧੀ ਚਾਨਣਾ ਪਾ ਕੇ ਸੰਗਤਾਂ ਨੂੰ ਨਿਹਾਲ ਕੀਤਾ।

# ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨਵੇਂ ਸਾਲ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ

ਸ੍ਰੀ ਅੰਮ੍ਰਿਤਸਰ ੧ ਜਨਵਰੀ:- ਦੇਸ਼ ਦੇ ਪ੍ਰਧਾਨ ਮੰਤਰੀ ਮਾਨਯੋਗ ਡਾ. ਮਨਮੋਹਨ ਸਿੰਘ ਆਪਣੀ ਧਰਮ ਪਤਨੀ ਬੀਬੀ ਗੁਰਸ਼ਰਨ ਕੌਰ ਨਾਲ ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੂਰੀ ਸ਼ਰਧਾ ਨਾਲ ਨਤਮਸਤਕ ਹੋਏ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸੂਚਨਾ ਕੇਂਦਰ ਦੇ ਬਾਹਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਨਰਲ ਸਕੱਤਰ ਸ. ਸੁਖਦੇਵ ਸਿੰਘ ਭੌਰ, ਮੈਂਬਰ ਸ਼੍ਰੋਮਣੀ ਕਮੇਟੀ ਸ. ਹਰਜਾਪ ਸਿੰਘ ਸੁਲਤਾਨਵਿੰਡ, ਬੀਬੀ ਕਿਰਨਜੋਤ ਕੌਰ ਅਤੇ ਭਾਈ ਮਨਜੀਤ ਸਿੰਘ ਵੱਲੋਂ ਫੁੱਲਾਂ ਦੇ ਗੁਲਦਸਤੇ ਦੇ ਕੇ ਨਿੱਘਾ ਸਵਾਗਤ ਕੀਤਾ ਗਿਆ। ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀਆਂ ਪਰਕਰਮਾ ਕਰਦੇ ਹੋਏ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ ਤੇ ਸਿਰੋਪਾਓ ਦੀ ਬਖਸ਼ਿਸ਼ ਪ੍ਰਾਪਤ ਕਰਨ ਉਪਰੰਤ ਕੀਰਤਨ, ਅਰਦਾਸ ਅਤੇ ਹੁਕਮਨਾਮਾ ਸਰਵਣ ਕੀਤਾ ਅਤੇ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਰਦਾਸ ਵਿਚ ਸ਼ਾਮਲ ਹੋਣ ਉਪਰੰਤ ਸੂਚਨਾ ਕੇਂਦਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਾਨਯੋਗ ਡਾ. ਮਨਮੋਹਨ ਸਿੰਘ ਜੀ ਅਤੇ ਉਨ੍ਹਾਂ ਦੀ ਧਰਮ ਪਤਨੀ ਬੀਬੀ ਗੁਰਸ਼ਰਨ ਕੌਰ ਨੂੰ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਸ. ਸੁਖਦੇਵ ਸਿੰਘ ਭੌਰ, ਸ. ਰਜਿੰਦਰ ਸਿੰਘ ਮਹਿਤਾ ਤੇ ਬੀਬੀ ਕਿਰਨਜੋਤ ਕੌਰ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ, ਲੋਈ, ਸ਼ਾਲ ਅਤੇ ਸਿਰੋਪਾਉ ਨਾਲ ਸਾਂਝੇ ਰੂਪ ਵਿਚ ਸਨਮਾਨਿਤ ਕੀਤਾ ਗਿਆ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਗੁ: ਸ੍ਰੀ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਗੁਰਦੁਆਰਾ ਸ੍ਰੀ ਗਰਨਾ ਸਾਹਿਬ, ਬੋਦਲ (ਹੁਸ਼ਿਆਰਪੁਰ) ਦੇ ਮੈਨੇਜਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇਦਾਰ ਬਲਬੀਰ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ ਅਤੇ ਹਲਕਾ ਪ੍ਰਚਾਰਕ ਭਾਈ ਕਲਿਆਣ ਸਿੰਘ ਅਤੇ ਭਾਈ ਸਲਵਿੰਦਰ ਸਿੰਘ ਅਤੇ ਸਮੂਹ ਸਟਾਫ ਦੇ ਸਹਿਯੋਗ ਸਦਕਾ ਹਰੇਕ ਮਹੀਨੇ ਗੁਰਦੁਆਰਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਜਾਂਦਾ ਹੈ। ਜਿਸ ਦੌਰਾਨ ਮਿਤੀ ੧੬-੭-੧੧ ਨੂੰ ੬੧ ਪ੍ਰਾਣੀ, ਮਿਤੀ ੧੭-੮-੧੧ਨੂੰ ੪੫,ਮਿਤੀ ੧੭-੯-੧੧ ਨੂੰ ੭੩, ਮਿਤੀ ੧੭-੧੦-੧੧ ਨੂੰ ੫੯, ਮਿਤੀ ੧੬-੧੧-੧੧ਨੂੰ ੫੫ ਅਤੇ ਮਿਤੀ ੧੬-੧੨-੧੧ ਨੂੰ ੨੭ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਗੁਰਦੁਆਰਾ ਸ੍ਰੀ ਮੰਜੀ ਸਾਹਿਬ ਅੰਬਾਲਾ ਨਾਲ ਅਟੈਚ ਗੁਰਦੁਆਰਾ ਬਾਦਸ਼ਾਹੀ ਬਾਗ ਵਿਖੇ ਮਿਤੀ ੧੦-੧੨-੨੦੧੧ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੧੧ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ਸਮਾਗਮ ਦੀ ਸਮਾਪਤੀ ਸਮੇਂ ਸ. ਕਿਰਪਾਲ ਸਿੰਘ ਇੰਚਾਰਜ ਅਤੇ ਮੈਨੇਜਰ ਨੇ ਆਈਆਂ ਸੰਗਤਾਂ ਨੂੰ ਸਿੱਖ ਇਤਿਹਾਸ ਬਾਰੇ ਜਾਣਕਾਰੀ ਦਿੱਤੀ।

ਮਿਸ਼ਨ ਵੱਲੋਂ ਹੀ ਗੁਰਦੁਆਰਾ ਸ੍ਰੀ ਗੁਰੂ ਨਾਨਕ ਦਰਬਾਰ (ਸ਼ਾਹਬਾਦ ਮਾਰਕੰਡਾ) ਵਿਖੇ ਮਿਤੀ ੧੯-੧੨-੨੦੧੧ ਨੂੰ ਅੰਮ੍ਰਿਤ-ਸੰਚਾਰ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ੨੦ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ। ਉਪਰੋਕਤ ਦੋਵੇਂ ਸਮਾਗਮਾਂ ਵਿਚ ਅੰਮ੍ਰਿਤ ਅਭਿਲਾਖੀਆਂ ਨੂੰ ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਰਹਿਤ ਮਰਯਾਦਾ ਅਤੇ ਕਕਾਰ ਭੇਟਾ ਰਹਿਤ ਦਿੱਤੇ ਗਏ।

## ਹਲਕਾ ਜਲਾਲਾਬਾਦ ਵਿਖੇ ਗੁਰਮਤਿ ਸਮਾਗਮ

ਮਾਸਟਰ ਸੁਖਦੇਵ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜ਼ਿਲ੍ਹਾ ਫਾਜ਼ਿਲਕਾ ਦੇ ਹਲਕਾ ਜਲਾਲਾਬਾਦ ਦੇ ਵੱਖ-ਵੱਖ ਪਿੰਡਾਂ ਵਿਚ ਭਾਈ ਬਲਦੇਵ ਸਿੰਘ ਮੁਖੀ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਤੇ ਧਰਮ ਪ੍ਰਚਾਰ ਤੇ ਸਿੱਖ ਵਿਰਸਾ ਸੰਭਾਲ ਵੱਲੋਂ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਜਲਾਲਾਬਾਦ ਸ਼ਹਿਰ ਵਿਚ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਵਿਖੇ ਮਿਤੀ ੧੩ ਨਵੰਬਰ ੨੦੧੧, ਪਿੰਡ ਢੰਡੀ ਕਦੀਮ ਦੇ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੪ ਨਵੰਬਰ ੨੦੧੧, ਪਿੰਡ ਖੁੰਢ ਵਾਲਾ ਸੈਣੀਆਂ ਦੇ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੫ ਨਵੰਬਰ ੨੦੧੧, ਪਿੰਡ ਭੰਬਾਵਟੂ ਦੇ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੬ ਨਵੰਬਰ ੨੦੧੧ ਅਤੇ ਪਿੰਡ ਘੁਬਾਇਆ ਦੇ ਗੁਰਦੁਆਰਾ ਸਹਿਬ ਵਿਖੇ ਮਿਤੀ ੧੭ ਨਵੰਬਰ ੨੦੧੧ ਨੂੰ ਗੁਰਮਤਿ

ਸਮਾਗਮ ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ।

## ਜਨਮ ਅਸਥਾਨ ਸ਼ਹੀਦ ਬਾਬਾ ਜੀਵਨ ਸਿੰਘ, ਗੱਗੋਮਾਹਲ (ਅਜਨਾਲਾ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਰਣਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ਼ਹੀਦ ਬਾਬਾ ਜੀਵਨ ਸਿੰਘ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ ਜਨਮ ਅਸਥਾਨ ਗੱਗੋਮਾਹਲ ਵਿਖੇ (ਤਹਿਸੀਲ ਅਜਨਾਲਾ) ੨੬ ਨਵੰਬਰ ੨੦੧੧ ਤੋਂ ੨੯ ਨਵੰਬਰ ਤਕ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕੀਤੇ ਗਏ। ੨੬ ਨਵੰਬਰ ਰਾਤ ੬-੩੦ ਵਜੇ ਤੋਂ ੧੦ ਵਜੇ ਤਕ ਲਾਲਾਂ ਦੀ ਕੁਰਬਾਨੀ ਨਾਟਕ ਖੇਡਿਆ ਗਿਆ। ੨੭ ਨਵੰਬਰ ਰਾਤ ੬ ਵਜੇ ਤੋਂ ੧੨ ਵਜੇ ਤਕ ਕੀਰਤਨ ਦਰਬਾਰ ਕੀਤਾ ਗਿਆ। ਜਿਸ ਵਿਚ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਜਗਦੀਪ ਸਿੰਘ ਅਤੇ ਗੁਰਦੁਆਰਾ ਸਾਹਿਬ ਦੇ ਰਾਗੀ ਸਿੰਘਾਂ ਨੇ ਸੰਗਤਾਂ ਨੂੰ ਕੀਰਤਨ ਸਰਵਣ ਕਰਵਾ ਕੇ ਨਿਹਾਲ ਕੀਤਾ।

੨੮ ਨਵੰਬਰ ਦਿਨੇ ਕਥਾਵਾਚਕਾਂ ਨੇ ਗੁਰੂ ਸ਼ਬਦ ਦੇ ਲੜ ਲੱਗਣ, ਅੰਮ੍ਰਿਤ ਛਕਣ, ਸਮਾਜਿਕ ਕਦਰਾਂ-ਕੀਮਤਾਂ ਦੇ ਧਾਰਨੀ ਹੋਣ ਲਈ ਪ੍ਰੇਰਨਾ ਕੀਤੀ। ਕਵੀਸ਼ਰੀ ਜਥਿਆਂ ਤੋਂ ਇਲਾਵਾ ਢਾਡੀ ਜਥਿਆਂ ਨੇ ਗੁਰੂ-ਇਤਿਹਾਸ ਅਤੇ ਸਿੱਖ-ਇਤਿਹਾਸ ਸੰਗਤਾਂ ਨਾਲ ਸਾਂਝਾ ਕੀਤਾ। ਸੱਚਖੰਡ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਸਿੰਘ ਸਾਹਿਬ, ਭਾਈ ਸੁਖਜਿੰਦਰ ਸਿੰਘ ਜੀ ਨੇ ਸ਼ਹੀਦ ਬਾਬਾ ਜੀਵਨ ਸਿੰਘ ਦੇ ਜੀਵਨ ਬਾਰੇ ਵੀਚਾਰ-ਸਰਵਣ ਕਰਾਉਂਦਿਆਂ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਗੁਰਮਤਿ ਦੇ ਧਾਰਨੀ ਹੋਣ 'ਤੇ ਜ਼ੋਰ ਦਿੱਤਾ।

੨੮ ਨਵੰਬਰ ਰਾਤ ਨੂੰ ਵੀਡੀਓ ਵੈਨ, ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਰਾਹੀਂ ਸਿੱਖ ਇਤਿਹਾਸ ਨੂੰ ਰੂਪਮਾਨ ਕਰਦੀਆਂ ਧਾਰਮਿਕ ਫਿਲਮਾਂ ਵਿਖਾਈਆਂ ਗਈਆਂ।

੨੯ ਨਵੰਬਰ ੨੦੧੧ ਨੂੰ ਅੰਮ੍ਰਿਤ-ਸੰਚਾਰ, ਸ੍ਰੀ ਅਕਾਲ ਤਖਤ ਦੇ ਪੰਜ ਪਿਆਰਿਆਂ ਵੱਲੋਂ ਕੀਤਾ ਗਿਆ। ਜਿਸ ਵਿਚ ੫੧ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਕਕਾਰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਪੰਜ ਪਿਆਰਿਆਂ ਨੂੰ ਬਾਬਾ ਹਰਭਜਨ ਸਿੰਘ ਭਲਵਾਨ ਕਾਰ ਸੇਵਾ ਵਾਲੇ ਅਤੇ ਗੁਰਦੁਆਰਾ ਜਨਮ ਅਸਥਾਨ ਸ਼ਹੀਦ ਬਾਬਾ ਜੀਵਨ ਸਿੰਘ ਜੀ ਦੇ ਹੈੱਡ ਗ੍ਰੰਥੀ ਭਾਈ ਸੁਖਜੀਤ ਸਿੰਘ ਨੇ ਸਿਰੋਪਾਉ ਦੇ ਕੇ ਸਨਮਾਨਿਤ ਕੀਤਾ।

## ਗੁ: ਸਾਹਿਬ ਪਾਤ: ਨੌਵੀਂ, ਭਵਾਨੀਗੜ੍ਹ ਵਿਖੇ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਪਾਤਸ਼ਾਹੀ ਨੌਵੀਂ ਭਵਾਨੀਗੜ੍ਹ ਵਿਖੇ ਮਿਤੀ ੨੧-੧੧-੧੧ ਦਿਨ ਸੋਮਵਾਰ ਨੂੰ ਭਗਤ ਨਾਮਦੇਵ ਜੀ ਦਾ ਪ੍ਰਕਾਸ਼ ਦਿਹਾੜਾ ਬੜੀ ਧੂਮਧਾਮ ਨਾਲ ਮਨਾਇਆ ਗਿਆ। ਭਵਾਨੀਗੜ੍ਹ ਦੀ ਸੰਗਤ ਵੱਲੋਂ ਭਗਤ ਨਾਮਦੇਵ ਜੀ ਦਾ ਪ੍ਰਕਾਸ਼ ਦਿਹਾੜਾ ਮਨਾਉਣ 'ਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਗਿਆ।

## ਸਿੱਖ ਮਿਸ਼ਨ ਕਲਕੱਤਾ ਵੱਲੋਂ ਗੁਰਮਤਿ ਟ੍ਰੇਨਿੰਗ ਕੈਂਪ

ਸਿੱਖ ਮਿਸ਼ਨ ਕਲਕੱਤਾ ਪੂਰਬੀ ਭਾਰਤ ਦੇ ਇੰਚਾਰਜ ਸ. ਜਗਮੋਹਨ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਦੀ ਲਹਿਰ ਨੂੰ ਜ਼ੋਰਦਾਰ ਤਰੀਕੇ ਨਾਲ ਚਲਾਉਂਦੇ ਹੋਏ ਬਿਹਾਰ ਅਤੇ ਝਾਰਖੰਡ ਦੇ ਦੂਰ-ਦੁਰਾਡੇ ਇਲਾਕੇ ਵਿਚ ਜਗ੍ਹਾ-ਜਗ੍ਹਾ ਤੋਂ ਸਦੀਆਂ ਤੋਂ ਵੱਸਦੇ ਆ ਰਹੇ ਸਿੱਖ

ਪਰਵਾਰਾਂ ਅਤੇ ਗੁਰਦੁਆਰਾ ਸਾਹਿਬ ਦੀਆਂ ਪ੍ਰਬੰਧਕ ਕਮੇਟੀਆਂ ਨਾਲ ਮਿਲ ਕੇ ਸਕੂਲਾਂ ਵਿਚ ਗਰਮੀਆਂ ਦੀਆਂ ਛੁੱਟੀਆਂ ਦਾ ਲਾਹਾ ਲੈਂਦੇ ਹੋਏ ਗੁਰਮਤਿ ਟ੍ਰੇਨਿੰਗ ਕੈਂਪ ਲਗਾਏ ਗਏ। ਪਹਿਲਾ ਕੈਂਪ ਸਰਦਾਰ ਨਗਰ ਇਤਿਹਾਸਿਕ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਲਛਮੀਪੁਰ ਜ਼ਿਲ੍ਹਾ ਕਠਿਆਰ (ਬਿਹਾਰ) ਵਿਖੇ ੫ ਜੂਨ ੨੦੧੧ ਤੋਂ ੬ ਜੁਲਾਈ ੨੦੧੧ ਤਕ ਲਗਾਇਆ ਗਿਆ। ਜਿਸ ਵਿਚ ਸ. ਵਰਿਆਮ ਸਿੰਘ ਡਾਇਰੈਕਟਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਸਿਮਰਜੀਤ ਸਿੰਘ ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ ਮੁੱਖ ਮਹਿਮਾਨ ਦੇ ਤੌਰ ’ਤੇ ਹਾਜ਼ਰ ਹੋਏ। ਇਸੇ ਤਰ੍ਹਾਂ ੫ ਜੂਨ ਤੋਂ ੧੬ ਜੁਲਾਈ ਤਕ ਇਤਿਹਾਸਿਕ ਗੁਰਦੁਆਰਾ ਚਾਚਾ ਫੱਗੂ ਮੱਲ ਸਾਸਾਰਾਮ ਬਿਹਾਰ ਵਿਖੇ ਵੀ ਬੱਚਿਆਂ ਦੀਆਂ ਧਾਰਮਿਕ ਕਲਾਸਾਂ ਲਗਾਈਆਂ ਗਈਆਂ। ੬ ਜੁਲਾਈ ਨੂੰ ਸਮਾਪਤੀ ਵਾਲੇ ਦਿਨ ਤਖਤ ਸ੍ਰੀ ਪਟਨਾ ਸਾਹਿਬ ਦੇ ਸਕੱਤਰ ਸ. ਰਾਜਾ ਸਿੰਘ ਸੰਗਤ ਸਮੇਤ ਪਹੁੰਚੇ। ਇਸ ਤੋਂ ਇਲਾਵਾ ਰਾਂਚੀ, ਡੇਹਰੀ ਆਨਸੋਨ ਅਤੇ ਬਨਾਰਸ (ਪੂਰਬੀ ਯੂ.ਪੀ.) ਵਿਖੇ ਵੀ ਗੁਰਮਤਿ ਸਮਾਗਮ ਕਰਵਾਏ ਗਏ। ਇਨ੍ਹਾਂ ਕੈਂਪਾਂ ਵਿਚ ਤਕਰੀਬਨ ੫੦੦ ਤੋਂ ਵੱਧ ਬੱਚਿਆਂ ਨੇ ਹਿੱਸਾ ਲਿਆ ਅਤੇ ਗੁਰਮਤਿ ਦੀ ਜਾਣਕਾਰੀ ਪ੍ਰਾਪਤ ਕੀਤੀ। ਜੇਤੂ ਬੱਚਿਆਂ ਨੂੰ ਆਕਰਸ਼ਕ ਇਨਾਮ ਦਿੱਤੇ ਗਏ। ਭਾਈ ਪ੍ਰਗਟ ਸਿੰਘ, ਭਾਈ ਹਰਵਿੰਦਰ ਸਿੰਘ, ਭਾਈ ਮੇਹਰ ਸਿੰਘ ਪ੍ਰਚਾਰਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਅੰਮ੍ਰਿਤਸਰ ਅਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀਆਂ ਨੇ ਬੱਚਿਆਂ ਦੀਆਂ ਕਲਾਸਾਂ ਲਗਾਈਆਂ। ਕੈਂਪ ਦੀ ਸਫਲਤਾ ਲਈ ਸ. ਚਰਨਜੀਤ ਸਿੰਘ ਸਕੱਤਰ ਗੁਰਦੁਆਰਾ ਲਛਮੀਪੁਰ (ਬਿਹਾਰ) ਅਤੇ ਸਮੂਹ ਕਮੇਟੀ, ਸ. ਸਰਬਜੀਤ ਸਿੰਘ ਖਾਲਸਾ ਜਥੇਦਾਰ ਗੁਰਦੁਆਰਾ ਚਾਚਾ ਫੱਗੂਮੱਲ ‘ਸਾਸਾਰਾਮ’, ਸ. ਸੁਰਜੀਤ ਸਿੰਘ ਪ੍ਰਧਾਨ ਗੁਰਦੁਆਰਾ ਡੇਹਰੀ ਆਨਸੋਨ ਅਤੇ ਕਮੇਟੀ ਗੁਰਦੁਆਰਾ ਸਿੰਘ ਸਭਾ ਰਾਂਚੀ ਅਤੇ ਸਾਂਝੀਵਾਲ ਟਰੱਸਟ ਵੱਲੋਂ ਕੈਂਪ ਦੇ ਸਹਿਯੋਗ ਲਈ ਯੋਗਦਾਨ ਪਾਇਆ ਗਿਆ।

## ਪਿੰਡ ਚਾਚੋਵਾਲੀ ਵਿਖੇ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਵਹੀਰ ਵੱਲੋਂ ਪਿੰਡ ਚਾਚੋਵਾਲੀ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ੭੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਜਿਸ ਤਹਿਤ ਵੱਖ-ਵੱਖ ਪਿੰਡਾਂ ਭੰਗਾਲੀ ਕਲਾਂ, ਭੰਗਾਲੀ ਖੁਰਦ, ਗੁੱਜਰਪੁਰਾ, ਸੁਡਲ, ਰਿਆਲੀ, ਕੰਮੋ ਨੰਗਲ, ਜੈਂਤੀਪੁਰ, ਪਾਖਰਪੁਰਾ, ਤਲਵੰਡੀ ਖੁੰਮਣ, ਮੁਘੋਸੋਹੀ, ਰੰਗੀਲਪੁਰਾ ਵਿਖੇ ਵੱਖ-ਵੱਖ ਗੁਰਮਤਿ ਸਮਾਗਮ ਕੀਤੇ ਗਏ। ਜਿਨ੍ਹਾਂ ਵਿਚ ਕਵੀਸ਼ਰ ਜਗਤਾਰ ਸਿੰਘ ਮਜੀਠਾ, ਸ. ਰਣਜੀਤ ਸਿੰਘ ਨੰਗਲ ਪੰਨਵਾ, ਸ. ਦਿਲਬਾਗ ਸਿੰਘ ਭੰਗਾਲੀ, ਜਥੇਦਾਰ ਬਲਦੇਵ ਸਿੰਘ ਮੁਖੀ ਅਖੰਡ ਕੀਰਤਨੀ ਜਥਾ, ਧਰਮ ਪ੍ਰਚਾਰ ਲਹਿਰ, ਵਿਰਸਾ ਸੰਭਾਲ ਮੁਹਿੰਮ, ਗੁਰਿੰਦਰਬੀਰ ਸਿੰਘ ਹਜੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਅਤੇ ਕਵੀਸ਼ਰ ਮੰਗਲ ਸਿੰਘ ਅਜ਼ਾਦ, ਦਿਲਬਾਗ ਸਿੰਘ ਭੰਗਾਲੀ, ਸਰਬਜੀਤ ਸਿੰਘ ਸੋਹੀ ਪ੍ਰਚਾਰਕ, ਇੰਦਰਜੀਤ ਸਿੰਘ, ਗੁਰਪ੍ਰੀਤ ਸਿੰਘ ਨੇ ਸੰਗਤਾਂ ਨੂੰ ਗੁਰਮਤਿ ਵਿਚਾਰਾਂ ਨਾਲ ਨਿਹਾਲ ਕੀਤਾ।

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੨-੨੦੧੨*